ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ




ਸੰਪਾਦਕ : ਰਾਜਪਾਲ ਸਿੰਘ ਅੰਕ : ਮਈ-ਜੂਨ 1991 ਕੀਮਤ : 4 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......ਹੇਮ ਰਾਜ ਸਟੈਨੋ......

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

**ਚਿੱਠੀ ਪੱਤਰ ਲਈ ਪਤਾ**

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 34
ਕੋਟਕਪਰਾ—151204

**ਚੰਦੇ ਭੇਜਣ ਲਈ ਪਤਾ**

ਅਵਤਾਰ ਗੋਂਦਾਰਾ, ਐਡਵੋਕੇਟ
ਜ਼ਿਲ੍ਹਾ ਕਚਿਹਰੀਆਂ,
ਫਰੀਦਕੋਟ।

ਸਲਾਨਾ ਚੰਦਾ 20 ਰੁਪਏ
ਲਾਈਫ਼ ਮੈਂਬਰਸ਼ਿਪ 200 ਰੁਪਏ

ਪ੍ਰਕਾਸ਼ਨ :—ਅਵਤਾਰ ਗੋਂਦਾਰਾ ਨੇ ਬੈਰਨ ਪ੍ਰਿੰਟਿੰਗ ਪ੍ਰੈਸ ਜਲੰਧਰ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

ਮਨੁੱਖ ਮੁੱਢ ਕਦੀਮ ਤੋਂ ਹੀ ਆਪਣੀ ਅਜ਼ਾਦੀ ਵਾਸਤੇ ਸੰਘਰਸ਼ ਕਰਦਾ ਆਇਆ ਹੈ। ਪੱਥਰ ਯੁਗ ਵਿਚ ਜਿਥੇ ਉਸਨੇ ਜਿੰਦਗੀ ਦੇ ਸਭ ਤੋਂ ਔਖੇ ਪੜ੍ਹਾਅ ਦਾ ਸਾਹਮਣਾ ਕੀਤਾ ਉਥੇ ਆਪਣੇ ਹੀ ਕਬੀਲਿਆਂ ਦੇ ਸਰਦਾਰਾਂ ਦੀ ਵਗਾਰ ਤੋਂ ਵੀ ਛੁਟਕਾਰਾ ਪਾਉਣ ਦਾ ਯਤਨ ਕੀਤਾ। ਗੁਲਾਮ ਯੁਗ ਦੀ ਗੁਲਾਮੀ ਗਲੋਂ ਲਾਹੁਣ ਲਈ ਉਸਨੇ ਸਮਾਜਿਕ ਬਰਾਬਰੀ ਦਾ ਨਾਅਰਾ ਬੁਲੰਦ ਕੀਤਾ। ਸਨਅਤੀ ਇਨਕਲਾਬ ਤੋਂ ਬਾਅਦ ਉਸਨੇ ਸਾਮੰਤਸ਼ਾਹੀ ਖਿਲਾਫ ਜੂਝਣਾ ਆਰੰਭ ਕੀਤਾ ਤੇ ਅਖੀਰ ਵਿਚ ਇਸ ਤੋਂ ਆਪਣਾ ਖਹਿੜਾ ਛੁਡਵਾਉਣ ਵਿਚ ਸਫਲਤਾ ਪ੍ਰਾਪਤ ਕੀਤੀ। ਰਾਜਿਆਂ ਮਹਾਂਰਾਜਿਆਂ ਦੀ ਤਾਨਾਸ਼ਾਹੀ ਦਾ ਅੰਤ ਉਸਦੀ ਰਾਜਨੀਤਿਕ ਅਜ਼ਾਦੀ ਪ੍ਰਾਪਤ ਕਰਨ ਦੀ ਤਾਂਘ ਵਿਚੋਂ ਉਪਜਿਆ ਸੰਕਲਪ ਸੀ। ਸੰਖੇਪ ਵਿਚ ਮਨੁੱਖ ਨੂੰ ਅਖੌਤੀ ਸਿਧਾਂਤਾਂ ਦੇ ਪੈਰੋਕਾਰਾਂ ਖਿਲਾਫ ਅੱਜ ਵੀ ਜੂਝਣਾ ਪੈ ਰਿਹਾ ਹੈ।

ਭਾਰਤੀ ਸਮਾਜ ਆਪਣੀਆਂ ਰਵਾਇਤੀ ਪੁਰਾਤਨ ਜੰਜੀਰਾਂ ਵਿਚੋਂ ਬਾਹਰ ਨਿਕਲਣ ਲਈ ਅੰਗੜਾਈਆਂ ਲੈ ਰਿਹਾ ਹੈ। ਪਰ ਰਵਾਇਤੀ ਸਿਧਾਂਤਾਂ ਅਤੇ ਮੂਲ-ਵਾਦੀ ਰੁਚੀਆਂ ਦੇ ਪੈਰੋਕਾਰ ਇਸਦੇ ਪੈਰੀਂ ਪਈਆਂ ਬੇੜੀਆਂ ਨੂੰ ਜਿਉਂ ਦਾ ਤਿਉਂ ਰੱਖਣ ਅਤੇ ਆਪਣੀ ਚੌਧਰ ਕਾਇਮ ਰੱਖਣ ਲਈ ਹਰ ਯਤਨ ਜੁਟਾਉਣ ਦਾ ਯਤਨ ਕਰ ਰਹੇ ਹਨ। ਪਰ ਉਹ ਕੌੜੀ ਸਚਾਈ ਤੋਂ ਅੱਖਾਂ ਮੀਟੀ ਬੈਠੇ ਹਨ ਕਿ ਸਮਾਜ ਦਾ ਰਵਾਇਤੀ ਸੁਭਾਅ ਹੈ ਕਿ ਇਹ ਅਗਾਂਹ ਗਿਆ ਹੈ ਕਦੇ ਵੀ ਪਿਛੇ ਨਹੀਂ ਮੋੜਿਆ ਜਾ ਸਕਦਾ। ਵਿਸ਼ੇਸ਼ ਕਰਕੇ ਇਸ ਵਿਗਿਆਨ ਦੇ ਯੁਗ ਵਿਚ ਇਸਦੀ ਤਬਦੀਲੀ ਦੀ ਦਰ ਕਈ ਗੁਣਾ ਜ਼ਿਆਦਾ ਤੇਜ਼ ਹੋ ਗਈ ਹੈ। ਮੂਲਵਾਦੀ ਹੁਣ ਵੀ ਮੂੰਹ ਦੀ ਖਾਣਗੇ ਅਤੇ ਸਮਾਜ ਹੋਰ ਅੱਗੇ ਵਧ ਜਾਵੇਗਾ। ਸਮਾਜ ਵਿਚਲੀਆਂ ਪੁਰਾਤਨ ਕੀਮਤਾਂ ਬਹੁਤ ਹੀ ਤੇਜ਼ੀ ਨਾਲ ਟੁਟਦੀਆਂ ਜਾ ਰਹੀਆਂ ਹਨ ਇਹਨਾਂ ਨੂੰ ਇਹ ਰੋਕ ਨਹੀਂ ਸਕਣਗੇ। ਲੋਕਾਂ ਅੰਦਰ ਫੈਲਦੀ ਜਾ ਰਹੀ ਫਿਰਕੂ ਜਹਿਨੀਅਤ ਤੋਂ ਲੋਕ ਸੁਚੇਤ ਹੋ ਰਹੇ ਹਨ। ਮੂਲਵਾਦੀ ਅਤੇ ਇਹਨਾਂ ਦੇ ਪੈਰੋਕਾਰ ਹੁਣ ਲੋਕਾਂ ਦੇ ਜ਼ਜਬਾਤਾਂ ਨੂੰ ਭੜਕਾ ਕੇ ਆਪਣਾ ਤੋਰੀ ਫੁਲਕਾ ਬਹੁਤਾ ਸਮਾਂ ਨਹੀਂ ਚਲਾ ਸਕਣਗੇ। ਧਰਮਾਂ, ਫਿਰਕਿਆਂ, ਜਾਤਾਂ, ਨਸਲਾਂ ਦੇ ਨਾਮ ਤੇ ਹੁਣ ਲੋਕਾਂ ਨੂੰ ਬਹੁਤਾ ਸਮਾਂ ਨਹੀਂ ਲੜਾ ਸਕਣਗੇ। ਸਮਾਜਿਕ ਬਰਾਬਰੀ ਅਤੇ ਆਰਥਿਕ ਬਰਾਬਰੀ ਦਾ ਸੰਘਰਸ਼ ਅੱਜ ਵੀ ਭਖਵੇਂ ਰੂਪ ਵਿਚ ਜਾਰੀ ਹੈ। ਇਸਤਰੀ ਆਪਣੇ ਹੱਕਾਂ ਲਈ ਕਰਵਟ ਲੈ ਚੁੱਕੀ ਹੈ। ਵਿਆਹ ਸ਼ਾਦੀਆਂ ਦੀਆਂ ਚੀਥੜੇ ਚੀਥੜੇ ਹੋਈਆਂ ਪੁਰਾਤਨ ਰਵਾਇਤਾਂ ਨੂੰ ਗੰਢ ਤਰੁਪ ਕਰਕੇ ਇਹ ਮੂਲਵਾਦੀ ਬਚਾਉਣ ਦਾ ਅਸਫਲ ਯਤਨ ਕਰ ਰਹੇ ਹਨ। ਨੌਜਵਾਨ ਵਰਗ ਹੁਣ ਸਿੱਧੀਆਂ ਸ਼ਾਦੀਆਂ ਕਰਨ ਦੇ ਯਤਨ ਵਿਚ ਹੈ ਅਤੇ ਵਿਚੋਲੇ ਦਾ ਸੰਕਲਪ ਦਿਨੋ ਦਿਨ ਧੁੰਦਲਾ ਪੈ ਰਿਹਾ ਹੈ। ਦਾਜ ਰਹਿਤ ਵਿਆਹਾਂ ਲਈ ਇਹ ਵਰਗ ਜਿਉਂ ਜਿਉਂ ਸੁਚੇਤ ਹੋ ਰਿਹਾ, ਅੱਗੇ ਵਧ ਰਿਹਾ ਹੈ। ਨੌਜਵਾਨਾਂ ਵਿਚ ਪਿਆਰ-ਵਿਆਹ, ਅਦਾਲਤੀ ਵਿਆਹਾਂ ਦੀਆਂ ਆਧੁਨਿਕ ਰੁਚੀਆਂ ਵਧੇਰੇ ਮਜ਼ਬੂਤੀ ਹਾਸਲ ਕਰਦੀਆਂ ਜਾ ਰਹੀਆਂ ਹਨ। ਰਵਾਇਤੀ ਕਿਸਮ ਦੇ ਵਿਆਹਾਂ ਦੀਆਂ ਰਸਮਾਂ ਚਕਨਾ-ਚੂਰ ਹੋ ਰਹੀਆਂ ਹਨ। ਮੂਲ-ਵਾਦੀ ਇਥੇ ਵੀ ਮਾਰ ਖਾ ਜਾਣਗੇ।

ਸੰਪਾਦਕ

# ਮਨੁੱਖੀ ਹੋਂਦ—ਇਕ ਅਧਿਐਨ

—ਬਲਵਿੰਦਰ ਸਿੰਘ ਬਰਨਾਲਾ

ਚਿੰਤਕਾਂ ਵਿਚ ਮੁੱਢ ਤੋਂ ਹੀ ਇਹ ਸਵਾਲ ਗੁੰਝਲਦਾਰ ਬਣਿਆ ਆ ਰਿਹਾ ਹੈ ਕਿ ਮਨੁੱਖ ਕਿਸ ਤਰ੍ਹਾਂ ਪੈਦਾ ਹੋਇਆ ? ਮਨੁੱਖ ਹੈ ਕੀ ? ਇਸਦਾ ਮੂਲ ਤੱਤ ਕਿਹੜਾ ਹੈ ? ਇਸਦਾ ਸਭ ਤੋਂ ਭਰੋਸੇਯੋਗ ਗਿਆਨ ਇੰਦਰਾ ਕਿਹੜਾ ਹੈ ? ਸਮੇਂ-ਸਮੇਂ ਦੇ ਚਿੰਤਕਾਂ ਨੇ ਆਪਣੀਆਂ ਵੱਖ-ਵੱਖ ਸੋਚਣ ਵਿਧੀਆਂ ਦੁਆਰਾ ਇਹਨਾਂ ਸਵਾਲਾਂ ਦੇ ਜਵਾਬ ਦੇਣ ਦੀ ਕੋਸ਼ਿਸ਼ ਕੀਤੀ ਹੈ। ਕਈ ਜਵਾਬ ਤਾਂ ਬਹੁਤ ਹੀ ਭੁਲੇਖਾ ਪਾਊ ਅਤੇ ਨਿਰਾਧਾਰ ਹਨ ਅਤੇ ਬਹੁਤ ਸਾਰੇ ਅਜਿਹੇ ਹਨ ਜਿਨ੍ਹਾਂ ਤੇ ਤਰਕਸ਼ੀਲ ਸੋਚਣੀ ਵਾਲੇ ਮਨੁੱਖ ਕਿੰਤੂ ਕੀਤੇ ਬਿਨਾਂ ਨਹੀਂ ਰਹਿ ਸਕਦੇ। ਇਕ ਗੱਲ ਤਾਂ ਸਪੱਸ਼ਟ ਹੈ ਕਿ ਮਨੁੱਖ ਅੱਜ ਤੋਂ ਲੱਖਾਂ ਵਰ੍ਹੇ ਪਹਿਲਾਂ ਹੋਂਦ ਵਿਚ ਆਇਆ ਤੇ ਇਹ ਵੀ ਸਪੱਸ਼ਟ ਹੈ ਕਿ ਅੱਜ ਦਾ ਆਧੁਨਿਕ ਮਨੁੱਖ ਪੱਥਰ ਯੁਗ ਅਤੇ ਉਸ ਤੋਂ ਪਹਿਲਾਂ ਦੇ ਮਨੁੱਖ ਨਾਲੋਂ ਹਜ਼ਾਰਾਂ ਗੁਣਾਂ ਵਧੇਰੇ ਵਿਕਸਿਤ ਹੈ। ਜਾਂ ਇਹ ਕਿਹਾ ਜਾ ਸਕਦਾ ਹੈ ਕਿ ਆਪਣੀ ਹੋਂਦ ਤੋਂ ਲੈ ਕੇ ਹੁਣ ਤੱਕ ਮਨੁੱਖ ਵਿਕਾਸ ਦੀਆਂ ਹਜ਼ਾਰਾਂ ਪੌੜੀਆਂ ਉੱਪਰ ਆ ਗਿਆ ਹੈ। ਇਸ ਤੋਂ ਪਹਿਲਾਂ ਕਿ ਅਸੀਂ ਮਨੁੱਖ ਦੀ ਹੋਂਦ ਦੇ ਸਵਾਲ ਨੂੰ ਉਸਦੇ ਵਿਕਾਸ ਨਾਲ ਜੋੜੀਏ, ਅਸੀਂ ਵੱਖ-ਵੱਖ ਸਮੇਂ ਦੇ ਚਿੰਤਕਾਂ ਦੇ ਵਿਚਾਰਾਂ ਨੂੰ ਅਧਿਅਨ ਅਧੀਨ ਲਿਆਈਏ।

ਸੰਸਾਰ ਭਰ ਦੇ ਚਿੰਤਕਾਂ ਵਲੋਂ ਮਨੁੱਖ ਦੀ ਹੋਂਦ ਦਾ ਸਵਾਲ ਹੱਲ ਕਰਨ ਲਈ ਦੋ ਕਿਸਮ ਦੇ ਨਜ਼ਰੀਏ ਅਪਣਾਏ ਗਏ ਹਨ। ਇਕ ਨਜ਼ਰੀਆ ਅਜਿਹਾ ਹੈ ਜਿਹੜਾ ਸਿੱਧੇ ਰੂਪ ਵਿਚ ਇਸ ਹੋਂਦ ਦੇ ਸੁਆਲ ਨੂੰ ਕਿਸੇ ਪਰਾ-ਮਨੁੱਖੀ ਸ਼ਕਤੀ ਨਾਲ ਜੋੜਦਾ ਹੈ ਜਾਂ ਇਹ ਕਹਿ ਲਿਆ ਜਾਵੇ ਕਿ ਉਹ ਕਿਸੇ ਸਰਵ ਸ਼ਕਤੀਮਾਨ ਪਰਮਾਤਮਾ ਦੀ ਉਪਜ ਹੈ। ਅਜਿਹੀ ਸੋਚ ਦੇ ਧਾਰਨੀਆਂ ਨੂੰ ਆਦਰਸ਼ਵਾਦੀ (Idealist) ਕਿਹਾ ਜਾਂਦਾ ਹੈ। ਦੂਸਰਾ ਨਜ਼ਰੀਆ ਮਨੁੱਖੀ ਹੋਂਦ ਦੇ ਸਵਾਲ ਨੂੰ ਪਦਾਰਥ ਦੇ ਵਿਕਾਸ ਨਾਲ ਜੋੜਦਾ ਹੈ। ਉਹਨਾਂ ਦਾ ਕਥਨ ਹੈ ਕਿ ਮਨੁੱਖੀ ਚੇਤਨਾ ਤੋਂ ਪਹਿਲਾਂ ਵੀ ਸ੍ਰਿਸ਼ਟੀ ਅਤੇ ਪਦਾਰਥ ਦੀ ਹੋਂਦ ਬਰਕਰਾਰ ਸੀ। ਇਸ ਪਦਾਰਥ ਵਿਚੋਂ ਇਕ ਖਾਸ ਉੱਚ ਪਾਏ ਦੇ ਜਥੇਬੰਦਕ ਪਦਾਰਥ ਦੇ ਵਿਕਾਸ ਚੋਂ ਮਨੁੱਖੀ ਹੋਂਦ ਸਿਰਜੀ ਗਈ। ਇਸ ਵਿਕਾਸ ਦੀ ਧਾਰਨਾ ਦੇ ਮੰਨਣ ਵਾਲਿਆਂ ਨੂੰ ਪਦਾਰਥਵਾਦੀ (Materialistic) ਦਾ ਨਾਂ ਦਿੱਤਾ ਜਾਣ ਲੱਗ ਪਿਆ।

ਆਦਰਸ਼ਵਾਦੀ (Idealist) ਹੋਂਦ ਦਾ ਸੰਕਲਪ ਰੱਖਣ ਵਾਲੇ ਜਿੱਥੇ ਸੰਸਾਰ ਦੇ ਹੋਰ ਹਿੱਸਿਆਂ ਵਿਚ ਵੀ ਪਾਏ ਜਾਂਦੇ ਹਨ ਉੱਥੇ ਭਾਰਤ ਵਿਚ ਵੀ ਇਹਨਾਂ ਦੀ ਇਕ ਵੱਡੀ ਗਿਣਤੀ ਵੇਖੀ ਜਾ ਸਕਦੀ ਹੈ। ਆਦਰਸ਼ਵਾਦੀ (Idealist) ਵੀ ਚਿੰਤਨ ਅਤੇ ਹਸਤੀ ਦੇ ਸੁਆਲ ਤੇ ਦੋ ਫਿਰਕਿਆਂ ਵਿਚ ਵੰਡੇ ਜਾਂਦੇ ਹਨ। ਆਤਮਮੁਖੀ-ਆਦਰਸ਼ਵਾਦੀ (Subjective Idealist) ਅਤੇ ਵਸਤੂਮੁਖੀ-ਆਦਰਸ਼ਵਾਦੀ (Objective Idealist)। ਆਤਮਮੁਖੀ ਆਦਰਸ਼ਵਾਦੀ (Subjective Idealist) ਇਸ ਸੰਸਾਰ ਬਾਰੇ ਕਹਿੰਦੇ ਹਨ ਕਿ ਇਹ ਉਹੀ ਹੈ ਜੋ ਸਾਡੀਆਂ ਗਿਆਨ ਇੰਦਰੀਆਂ ਅਨੁਭਵ ਕਰਦੀਆਂ ਹਨ। ਜੋ ਇਹਨਾਂ ਨੂੰ ਅਨੁਭਵ ਨਹੀਂ ਹੁੰਦਾ ਉਹ ਨਹੀਂ ਹੈ। ਆਤਮਮੁਖੀ-ਆਦਰਸ਼ਵਾਦੀਆਂ (Subjective Idealist) ਤੋਂ ਜਦੋਂ ਇਹ ਪੁੱਛਿਆ ਜਾਂਦਾ ਹੈ ਕਿ ਜਦ ਇਹ ਗਿਆਨ ਇੰਦਰੀਆਂ ਨਹੀਂ ਸਨ ਭਾਵ ਜਦ ਮਨੁੱਖ ਦੀ ਹੋਂਦ ਹੀ ਨਹੀਂ ਸੀ ਤਾਂ ਕੀ ਉਸ ਸਮੇਂ ਸ੍ਰਿਸ਼ਟੀ ਦੀ ਹੋਂਦ ਸੀ ? ਇਸਦਾ ਬੇਥਵਾ ਜਵਾਬ ਉਹ ਇਹ ਦਿੰਦੇ ਹਨ ਕਿ ਉਸ ਸਮੇਂ ਪਰਮਾਤਮਾ ਸੀ। ਇੱਥੇ ਇਹਨਾਂ ਦਾ ਵਖਰੇਵਾਂ ਵਸਤੂਮੁਖੀ-ਆਦਰਸ਼-ਵਾਦੀਆਂ (Objective Idealist) ਨਾਲੋਂ ਖਤਮ ਹੋ ਜਾਂਦੀ ਹੈ। ਵਸਤੂਮੁਖੀ-ਆਦਰਸ਼ਵਾਦੀ (Objective Idealist) ਆਤਮਾ ਅਤੇ ਚੇਤਨਾ ਨੂੰ ਸੁਤੰਤਰ ਮੰਨਦੇ ਹਨ। ਉਹਨਾਂ ਅਨੁਸਾਰ "ਇਹ ਆਤਮਾ ਹੀ ਹੈ ਜੋ ਪ੍ਰਕਿਰਤੀ ਨੂੰ ਚਲਾਉਂਦੀ ਹੈ। ਮਨੁੱਖੀ ਚੇਤਨਾ ਆਤਮਾ ਕਰਕੇ ਹੀ ਹੈ। ਜਦ ਆਤਮਾ ਨਹੀਂ ਰਹਿੰਦੀ ਤਾਂ ਮਨੁੱਖੀ ਚੇਤਨਾ ਖ਼ਤਮ ਹੋ ਜਾਂਦੀ ਹੈ। ਪ੍ਰਕਿਰਤੀ ਦੀ ਹੋਂਦ ਅਤੇ ਵਿਕਾਸ ਨੂੰ ਸੇਧ ਦੇਣ ਵਾਲੀ ਆਤਮਾ ਹੀ ਹੈ। ਇਹ ਸ੍ਰਿਸ਼ਟੀ ਨੂੰ ਪਰਮਾਤਮਾ ਦੀ ਉਪਜ ਮੰਨਦੇ ਹਨ।

ਰਿਗਵੇਦ ਦੇ ਸੂਤਰ X, 90 ਤੇ ਲਿਖਿਆ ਮਿਲਦਾ ਹੈ, "ਬਰਾਹਮਣ, ਪੁਰੁਸ਼ (ਸਰਵ ਸ਼ਕਤੀਮਾਨ) ਦੇ ਮੂੰਹ ਵਿਚੋਂ ਨਿਕਲੇ, ਕਸ਼ੱਤਰੀ ਉਸਦੇ ਡੋਲਿਆਂ ਵਿਚੋਂ, ਵੈਸ਼ (ਕਿਸਾਨ, ਗਡਰੀਏ, ਤਰਖਾਣ, ਛੀਂਬੇ ਆਦਿ) ਉਸਦੇ ਪੱਟਾਂ ਦੀ ਪੈਦਾਇਸ਼ ਹਨ। ਸੂਦਰ ਉਸਦੇ ਪੈਰਾਂ ਵਿਚੋਂ ਪੈਦਾ ਹੋਏ। ਸੂਕਤ XI ਤੇ ਲਿਖਿਆ ਮਿਲਦਾ ਹੈ ਕਿ "ਜੋ ਕੁਝ ਵੀ ਹੈ ਉਸਦਾ ਮੂਲਿਕ ਜਲ ਹੈ, ਜਲ ਵਿਚੋਂ ਭਰੂਣ ਹੋਂਦ ਵਿਚ ਆਇਆ ਅਤੇ ਅੰਡੇ ਵਿਚੋਂ ਪਰਜਾਪਤੀ ਪੈਦਾ ਹੋਇਆ।"

ਇਕ ਹੋਰ ਵਿਚਾਰ ਹਿੰਦੂ ਫਿਲਾਸਫੀ ਚੋਂ ਆਇਆ ਕਿ ਇਹ ਸ੍ਰਿਸ਼ਟੀ ਬ੍ਰਹਮਾਂ ਨੇ ਸਿਰਜੀ ਹੈ।

'ਗਿਉਰਗ ਹੀਗਲ' ਬਾਹਰਮੁਖੀ ਆਦਰਸ਼ਵਾਦੀ (Objective Idealist) ਸੀ ਜਿਹੜਾ ਜਰਮਨ ਵਿਚ ਮਾਰਕਸ-ਏਂਗਲਜ਼ ਦੇ ਮੁੱਢਲੇ ਸਮਿਆਂ ਵੇਲੇ ਕਾਫੀ ਹਾਵੀ ਰਿਹਾ। ਉਸਦਾ ਵਿਚਾਰ ਸੀ ਕਿ ਸੰਸਾਰ ਨੂੰ ਕਿਸੇ ਪਰਾ-ਮਨੁੱਖੀ, ਬਾਹਰਮੁਖੀ ਹੋਂਦ

ਵਾਲੀ ਚੇਤਨਤਾ "ਨਿਰਪੇਖ ਵਿਚਾਰ" ਅਤੇ ਜੱਸਾਰ ਆਤਮਾ ਨੇ ਸਿਰਜਿਆ ਹੈ। ਉਹ ਜਿੱਥੇ ਆਪਣਾ ਮਨੁੱਖੀ ਹੋਂਦ ਬਾਰੇ ਆਦਰਸ਼ਵਾਦੀ (Idealist) ਨਜ਼ਰੀਆ ਰੱਖਦਾ ਹੈ ਉੱਥੇ ਵਿਚਾਰਾਂ ਦੇ ਵਿਕਾਸ ਦੀ ਧਾਰਨਾ ਦਾ ਵੀ ਮੁਦਈ ਹੈ। ਇਸ ਕਰਕੇ ਉਹ ਆਦਰਸ਼ਵਾਦੀ-ਦਵੰਦਵਾਦੀ ਸੀ। ਉਸਨੇ ਸੋਚਾਂ ਦੇ ਵਿਕਾਸ ਉੱਪਰ ਲਾਗੂ ਹੁੰਦੇ ਬੁਨਿਆਦੀ ਦਵੰਦਵਾਦੀ ਨਿਯਮਾਂ ਦਾ ਵਿਕਾਸ ਕੀਤਾ। ਉਸਨੇ ਦਰਸਾਇਆ ਕਿ ਵਿਚਾਰਾਂ ਦਾ ਵਿਕਾਸ ਬੰਦ ਘੇਰੇ ਵਿਚ ਨਹੀਂ ਚਲਦਾ ਸਗੋਂ ਨੀਵੇਂ ਰੂਪਾਂ ਤੋਂ ਉਚੇਰੇ ਰੂਪਾਂ ਵੱਲ ਵੱਧਦਾ ਹੈ। ਇਸ ਵਿਕਾਸ ਕਾਰਨ ਮਾਤਰਕ ਤਬਦੀਲੀਆਂ ਸਿਫਤੀ ਤਬਦੀਲੀਆਂ ਹੋ ਨਿੱਬੜਦੀਆਂ ਹਨ। ਉਹ ਵਿਰੋਧ ਨੂੰ ਵਿਕਾਸ ਦਾ ਸੋਮਾ ਮੰਨਦਾ ਹੈ। ਉਸਨੇ ਦਵੰਦਵਾਦ ਦੇ ਬੁਨਿਆਦੀ ਸੰਕਲਪਾਂ ਦਾ ਲੱਛਣੀਕਰਨ ਕੀਤਾ ਅਤੇ ਉਹਨਾਂ ਦੇ ਅੰਤਰ-ਸਬੰਧ ਅਤੇ ਇਕ ਦੂਸਰੇ ਵਿਚ ਤਬਦੀਲ ਹੋਣ ਦੀ ਯੋਗਤਾ ਪ੍ਰਗਟਾਈ।

ਉਪਰੋਕਤ ਵਰਨਣ ਕੀਤਾ ਹੋਂਦ ਦਾ ਆਦਰਸ਼ਵਾਦੀ (Idealist) ਸੰਕਲਪ ਸਬੂਤਾਂ ਪੱਖੋਂ ਸੱਖਣਾ, ਕਲਪਨਾ ਤੇ ਅਧਾਰਿਤ, ਮੁੱਢਲੇ ਸਮਿਆਂ ਤੋਂ ਚੱਲਿਆ ਆਉਂਦਾ, ਘਸਿਆ-ਪਿਟਿਆ ਸੰਕਲਪ ਹੈ। ਮੁੱਢਲੇ ਸਮਿਆਂ ਵਿਚ ਮਨੁੱਖੀ ਚੇਤਨਤਾ ਵਿਕਸਿਤ ਨਹੀਂ ਸੀ। ਸ੍ਰਿਸ਼ਟੀ ਵਿਚ ਜੋ ਵੀ ਹੱਲਚਲ ਹੁੰਦੀ ਸੀ, ਉਸਦਾ ਜਵਾਬ ਉਸ ਸਮੇਂ ਦੇ ਮਨੁੱਖ ਪਾਸ ਨਹੀਂ ਸੀ। ਵਿਗਿਆਨ ਆਪਣੇ ਬਚਪਨੇ ਵਿਚ ਸੀ ਜਿਸ ਕਾਰਨ ਮਨੁੱਖੀ ਚੇਤਨਾ ਸ੍ਰਿਸ਼ਟੀ ਵਿਚ ਆਉਂਦੀਆਂ ਹੈਰਾਨੀਜਨਕ ਤਬਦੀਲੀਆਂ (ਹਨੇਰੀਆਂ, ਝੱਖੜ, ਭੂਚਾਲ, ਮੀਂਹ, ਬਿਜਲੀ, ਅੱਗ ਆਦਿ) ਦੇ ਜਵਾਬਾਂ ਤੋਂ ਸੱਖਣੀ, ਭੈ ਪੂਰਨ ਵਾਤਾਵਰਨ ਵਿਕਸਿਤ ਹੋ ਰਹੀ ਸੀ। ਉਸ ਸਮੇਂ ਜੋ ਵੀ ਇਹਨਾਂ ਤਬਦੀਲੀਆਂ ਬਾਰੇ ਅਟਕਲਪੱਚੂ ਲਾਏ ਗਏ ਜਾਂ ਲਾਏ ਜਾਂਦੇ ਰਹੇ, ਉਸੇ ਤਰ੍ਹਾਂ ਦੇ ਵਿਚਾਰ ਵਿਕਸਤ ਹੁੰਦੇ ਰਹੇ।

ਜਿਉਂ-ਜਿਉਂ ਵਿਗਿਆਨ ਤਰੱਕੀ ਕਰਦਾ ਗਿਆ, ਤਿਉਂ-ਤਿਉਂ ਮਨੁੱਖੀ ਚੇਤਨਾ ਦਾ ਵਿਕਾਸ ਹੁੰਦਾ ਗਿਆ, ਤਿਉਂ-ਤਿਉਂ ਬਹੁਤ ਸਾਰੇ ਸੁਆਲਾਂ ਦੇ ਸਪੱਸ਼ਟ ਹੱਲ ਸਾਹਮਣੇ ਆਉਂਦੇ ਗਏ। ਜਿਸ ਤਰ੍ਹਾਂ ਕਿ ਉੱਪਰ ਰਿਗਵੇਦ ਦੇ ਸੂਕਤ ਨੰ: XI ਦੀ ਉਦਾਹਰਣ ਹੈ ਕਿ "ਜੋ ਕੁਝ ਵੀ ਹੈ ਉਸਦਾ ਮੂਲਿਕ ਜਲ ਹੈ।" ਭਾਵੇਂ ਇਹ ਹੋਂਦ ਨੂੰ ਰਲਗਡ ਕਰਦਾ ਵਿਚਾਰ ਹੈ ਫਿਰ ਵੀ ਪਦਾਰਥਵਾਦੀ ਸੰਕਲਪ ਦੇ ਕਾਫ਼ੀ ਨੇੜੇ ਹੈ। ਇਸੇ ਤਰ੍ਹਾਂ ਹੀਗਲ ਦਾ ਵਿਚਾਰ ਦੇ ਵਿਕਾਸ ਦੇ ਸਿਧਾਂਤ ਦਾ ਮੰਨਣਾ ਸਮੇਂ ਦੇ ਵਿਗਿਆਨ ਦੇ ਵਿਕਾਸ ਅਨੁਸਾਰ ਆਦਰਸ਼ਵਾਦੀ (Idealist) ਸੰਕਲਪ ਤੋਂ ਪਰ੍ਹੇ ਜਾਣਾ ਸਿੱਧ ਕਰਦਾ ਹੈ।

ਪ੍ਰਸਿੱਧ ਪ੍ਰਕਿਰਤਕ ਵਿਗਿਆਨੀ ਚਾਰਲਿਸ ਡਾਰਵਿਨ ਦੇ ਜੀਵ-ਵਿਕਾਸ ਦੇ ਸਿਧਾਂਤ ਨੇ ਤਾਂ ਆਦਰਸ਼ਵਾਦੀ (Idealist) ਸੰਕਲਪ ਤੇ ਬਹੁਤ ਵੱਡਾ ਪ੍ਰਸ਼ਨ ਚਿੰਨ੍ਹ ਲਗਾ ਦਿੱਤਾ। ਜੀਵਾਂ ਦੀ ਉਤਪਤੀ ਨੂੰ ਵਿਕਾਸ ਦੇ ਸਿਧਾਂਤ ਨਾਲ ਜੋੜ ਕੇ, ਅਨੇਕਾਂ ਵਿਗਿਆਨਕ ਸਬੂਤ ਦੇ ਕੇ ਸਮੁੱਚੇ ਸੰਸਾਰ ਵਿਚ ਧਮਾਕਾ ਕਰ ਦਿੱਤਾ। ਡਾਰਵਿਨ ਨੇ ਇਸ ਵਿਚਾਰ ਨੂੰ ਮੂਲੋਂ ਰੱਦ ਕਰ ਦਿੱਤਾ ਕਿ ਪਸ਼ੂ ਅਤੇ ਬੂਟਿਆਂ ਦੀਆਂ ਅਨੇਕਾਂ ਜਾਤਾਂ ਸਬੱਬੀਂ, ਰੱਬ-ਸਿਰਜੀਆਂ ਅਤੇ ਅਬਦਲਵੀਆਂ ਹਨ। ਉਸਨੇ ਵਿਗਿਆਨਕ ਤੌਰ ਤੇ ਸਿੱਧ ਕਰ ਵਿਖਾਇਆ ਕਿ ਗੁੰਝਲਦਾਰ ਉਚੇਰੀਆਂ ਦੇਹਾਂ ਖੁਦ ਪ੍ਰਕਿਰਤੀ ਵਿਚ ਅੰਤਰੀਵ ਪ੍ਰਕਿਰਤਕ ਚੋਣ ਦੇ ਨਿਯਮਾਂ ਦੇ ਅਮਲ ਰਾਹੀਂ ਨੀਵੀਆਂ ਦੇਹਾਂ ਤੋਂ ਵਿਕਸਤ ਹੋਈਆਂ। ਡਾਰਵਿਨ ਨੇ ਸਿੱਧ ਕੀਤਾ ਕਿ ਮਨੁੱਖ ਪ੍ਰਕਿਰਤੀ ਦੀ ਸਿਰਜਣਾ ਹੈ। ਇਹ ਜਿਉਂਦੇ ਪਦਾਰਥ ਦੇ ਲੰਬੇ ਵਿਕਾਸ ਦਾ ਸਿੱਟਾ ਹੈ।

ਲੁਡਵਿਸ ਫ਼ਿਉਰਬਾਖ ਜਿਹੜਾ ਇਕ ਮਹਾਨ ਜਰਮਨ ਪਦਾਰਥਵਾਦੀ ਸੀ, ਨੇ ਧਰਮ ਅਤੇ ਆਦਰਸ਼ਵਾਦ ਨੂੰ ਮੂਲੋਂ ਰੱਦ ਕਰ ਦਿੱਤਾ। ਉਸ ਅਨੁਸਾਰ ਪ੍ਰਕਿਰਤੀ ਮਨੁੱਖ ਤੋਂ ਬਾਹਰ ਵਿਦਮਾਨ ਹੈ "ਇਹ ਪਹਿਲੀ ਮੂਲਿਕ ਅਤੇ ਅਣਵਿਉਂਤਪਤ ਹੋਂਦ ਹੈ।" ਉਸ ਅਨੁਸਾਰ ਵੀ ਮਨੁੱਖ ਪ੍ਰਕਿਰਤੀ ਦਾ ਹਿੱਸਾ ਹੈ, ਇਸਦੇ ਲੰਬੇ ਵਿਕਾਸ ਦੀ ਉਪਜ ਹੈ। ਉਸ ਅਨੁਸਾਰ ਚੇਤਨਤਾ ਪ੍ਰਕਿਰਤੀ ਤੋਂ ਪਹਿਲਾਂ ਨਹੀਂ ਆਈ।

ਮਨੁੱਖੀ ਹੋਂਦ ਦੇ ਪਦਾਰਥਵਾਦੀ ਸੰਕਲਪ ਦੇ ਹੱਕ ਵਿਚ ਜਿੱਥੇ ਆਧੁਨਿਕ ਵਿਗਿਆਨ ਦੀਆਂ ਅਨੇਕਾਂ ਖੋਜਾਂ ਪੜ੍ਹੀਆਂ ਹਨ, ਉੱਥੇ ਪਰਾਤੱਤਵ ਵਿਗਿਆਨੀਆਂ ਦੁਆਰਾ ਲੱਭੇ ਅਨੇਕਾਂ ਪਥਰਾਟ ਇਸਦੀ ਪਰੋੜ੍ਹਤਾ ਕਰਦੇ ਹਨ। ਜੀਵਾਂ ਦੀਆਂ ਜਿੱਥੇ ਅਨੇਕਾਂ ਨਵੀਆਂ ਨਸਲਾਂ ਦੇ ਪੈਦਾ ਹੋਣ ਦੇ ਸਬੂਤ ਮਿਲਦੇ ਹਨ, ਉੱਥੇ ਅਨੇਕਾਂ ਦੇ ਪੂਰੇ ਖ਼ਾਤਮੇ ਦੇ ਸਬੂਤ ਵਿਕਾਸ ਦੇ ਸਿਧਾਂਤ ਦੀ ਹਾਮੀ ਭਰਦੇ ਹਨ। ਸਰੀਰ-ਵਿਗਿਆਨ ਸਿੱਧ ਕਰਦਾ ਹੈ ਕਿ ਮਨੁੱਖ ਦਰ ਮਨੁੱਖ ਦੀ ਚੇਤਨਾ ਦਾ ਵਿਕਾਸ ਅਤੇ ਉਸਦਾ ਸਰੀਰਕ ਵਾਧਾ ਉਸਨੂੰ ਆਪਣੇ ਮਿੱਤਰਾਂ ਦੇ ਤਜ਼ਰਬਿਆਂ ਤੋਂ ਜੀਨਜ਼ ਦੇ ਜ਼ਰੀਏ ਪ੍ਰਾਪਤ ਹੁੰਦਾ ਆਇਆ ਹੈ। ਪੀੜ੍ਹੀ ਦਰ ਪੀੜ੍ਹੀ ਉਹ ਆਪਣਾ ਸਰੀਰਕ ਸਰਮਾਇਆ ਵਧਾ ਕੇ ਆਧੁਨਿਕ ਮਨੁੱਖ ਦੀ ਪੱਧਰ ਤੱਕ ਪੁੱਜਿਆ ਹੈ। ਸੋ ਮਨੁੱਖੀ ਹੋਂਦ ਬਾਰੇ ਵਿਕਾਸ ਦਾ ਪਦਾਰਥਵਾਦੀ ਸੰਕਲਪ ਤਰਕਪੂਰਨ ਅਤੇ ਵਿਗਿਆਨਕ ਹੈ।



# ਕੁਝ ਯੂਨਾਨੀ ਫਿਲਾਸਫਰ 'ਥੇਲਜ਼' ਬਾਰੇ

—ਜੀ. ਐਸ. ਬੱਲ

ਵਿਗਿਆਨਕ ਸੋਚ ਦੇ ਵਿਕਾਸ ਦਾ ਆਪਣਾ ਹੀ ਇਤਿਹਾਸ ਹੈ। ਓਨਾ ਹੀ ਪੁਰਾਣਾ, ਜਿੰਨਾ ਸੁਚੇਤ ਮਨੁੱਖ। ਇਸ ਸਚ ਨੇ ਹੀ ਕੁਦਰਤੀ ਭੇਤਾਂ ਨੂੰ ਖੋਲ੍ਹਿਆ ਹੈ ਤੇ ਇਹੀ ਸੋਚ ਮਨੁੱਖੀ ਸਭਿਅਤਾ ਦਾ ਆਧਾਰ ਕਹੀ ਜਾ ਸਕਦੀ ਹੈ, ਭਾਵੇਂ ਕਿ ਅਧਿਆਤਮਵਾਦੀ ਸੋਚ ਦਾ ਵੀ ਆਪਣਾ ਹਿੱਸਾ ਰਿਹਾ ਹੈ। ਦੁਨੀਆਂ ਨੂੰ ਇਕ ਇਕਾਈ ਮੰਨ ਕੇ ਜੇ ਗੱਲ ਆਰੰਭ ਕਰੀਏ ਤਾਂ ਸਮੁੱਚੇ ਤੌਰ 'ਤੇ ਪੱਛਮ ਨੂੰ ਇਹ ਮਾਣ ਪ੍ਰਾਪਤ ਹੈ ਕਿ ਦਰਸ਼ਨ-ਸ਼ਾਸਤਰ ਦੀ ਸ਼ੁਰੂਆਤ ਉੱਥੇ ਹੋਈ ਤੇ ਉਹ ਵੀ ਯੂਨਾਨ ਵਿਚ। ਪੁਰਾਣੇ ਸਮਿਆਂ ਦੀ ਗੱਲ ਹੈ ਕਿ ਯੂਨਾਨ ਦੇ ਹੀ ਇਕ ਜਜ਼ੀਰੇ ਉਤੇ ਫਿਲਾਸਫਰਾਂ ਦਾ ਇਕ ਗਰੁੱਪ ਜਾਂ ਸਮੂਹ ਬਣਿਆ। ਉਸ ਜਜ਼ੀਰੇ ਦਾ ਨਾਂ ਹੈ—ਆਈਓਨੀਅਨ ਟਾਪੂ ਤੇ ਉਸ ਗਰੁੱਪ ਦਾ ਨਾਂ ਸੀ—ਮਾਈਲੇਟੱਸ ਸ਼ਹਿਰ ਦਾ ਸਕੂਲ ਆਫ ਥਾਅਟ। ਇਸ ਸਕੂਲ ਆਫ ਥਾਅਟ ਦਾ ਮੋਹਰੀ ਸੀ ਫਿਲਾਸਫਰ 'ਥੇਲਜ਼' ਤੇ ਦੂਸਰੇ ਉਸ ਦੇ ਸਾਥੀ ਸਨ—ਅਨੈਕਸੀ ਮੈਂਡਰ ਅਤੇ ਅਨੈਕਸੀ ਮੇਨਜ਼। ਇਨ੍ਹਾਂ ਦੋਨਾਂ ਨੂੰ ਥੇਲਜ਼ ਦੇ ਚੇਲੇ ਵੀ ਕਿਹਾ ਜਾਂਦਾ ਹੈ। 'ਥੇਲਜ਼' ਤੇ ਉਸ ਦੇ ਸਾਥੀਆਂ ਨੇ ਬ੍ਰਹਿਮੰਡ ਬਾਰੇ ਇਕ ਦ੍ਰਿਸ਼ਟੀਕੋਣ ਪੇਸ਼ ਕੀਤਾ ਜਿਹੜਾ ਮਾਨਵੀ ਵਿਗਿਆਨਕ ਸੋਚ 'ਚ ਇਕ ਮੀਲ ਪੱਥਰ ਕਿਹਾ ਜਾ ਸਕਦਾ ਹੈ।

ਥੇਲਜ਼ ਨੂੰ ਪੱਛਮ ਵਿਚ ਇਤਿਹਾਸਕ ਤੌਰ 'ਤੇ ਜਾਣਿਆ ਜਾਣ ਵਾਲਾ ਵਿਗਿਆਨਕ ਸੱਚ ਦਾ ਪਹਿਲਾ ਧਾਰਨੀ ਹੋਣ ਦਾ ਮਾਣ ਪ੍ਰਾਪਤ ਹੈ। ਇਸੇ ਕਰ ਕੇ ਉਸ ਨੂੰ ਯੂਨਾਨੀ ਦਰਸ਼ਨ ਦਾ ਮੋਢੀ ਕਰ ਕੇ ਜਾਣਿਆ ਜਾਂਦਾ ਹੈ। ਅਰਸਤੂ ਤੇ ਹੋਰ ਫਿਲਾਸਫਰਾਂ ਦੀਆਂ ਕਿਰਤਾਂ ਤੋਂ ਪਤਾ ਲਗਦਾ ਹੈ ਕਿ ਥੇਲਜ਼ ਦਾ ਜਨਮ 624 ਬੀ. ਸੀ. 'ਚ ਹੋਇਆ। 'ਥੇਲਜ਼' ਅਤੇ ਉਸ ਦੇ ਸਾਥੀਆਂ ਦੇ ਵਿਚਾਰਾਂ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਉਸ ਸਮੇਂ ਦੇ ਸਮਾਜ ਵਿਚ ਇਹ ਵਿਚਾਰ ਪ੍ਰਚੱਲਤ ਸੀ ਕਿ ਬ੍ਰਹਿਮੰਡ ਜਾਂ ਦੁਨੀਆਂ ਨੂੰ ਚਲਾਉਣ ਵਾਲੀਆਂ ਦੈਵੀ ਜਾਂ ਆਲੌਕਿਕ ਸ਼ਕਤੀਆਂ ਹਨ ਤੇ ਮਨੁੱਖ ਦੀ ਇਹ ਪਹੁੰਚ ਨਹੀਂ ਕਿ ਉਹ ਇਨ੍ਹਾਂ ਕੁਦਰਤੀ ਦ੍ਰਿਸ਼ਾਂ ਨੂੰ ਸਮਝ ਸਕੇ ਜਾਂ ਇਨ੍ਹਾਂ ਦੀ ਉਤਪਤੀ ਬਾਰੇ ਕੁਝ ਜਾਣ ਸਕੇ, ਪਰ ਥੇਲਜ਼ ਨੇ ਇਸ ਪ੍ਰਚੱਲਤ ਵਿਚਾਰ ਨੂੰ ਚਣੌਤੀ ਦਿੱਤੀ। ਐਮ. ਐਨ. ਰਾਇ ਨੇ ਬੜਾ ਹੀ ਸਪੱਸ਼ਟ ਕਿਹਾ ਕਿ ਥੇਲਜ਼ ਨੇ ਇਹ ਮੰਨਣੋਂ ਸਾਫ ਇਨਕਾਰ ਕੀਤਾ ਕਿ ਕੁਦਰਤੀ ਵਸਤੂਆਂ ਅਤੇ ਜੀਵਾਂ ਦੀ ਉਤਪਤੀ ਤੇ ਪਤਨ ਅਨੇਕਾਂ ਦੈਵੀ ਸ਼ਕਤੀਆਂ ਦੀ ਇੱਛਾ 'ਤੇ ਨਿਰਭਰ ਹੈ। ਉਸ ਦਾ ਇਹ ਵੀ ਮੱਤ ਸੀ ਕਿ ਜਿੰਨੀ ਦੇਰ ਤਕ ਮਨੁੱਖ ਇਸ ਵਿਚਾਰ ਦਾ ਧਾਰਨੀ ਰਹੇਗਾ ਕਿ ਬ੍ਰਹਿਮੰਡ ਜਾਂ ਕੁਦਰਤੀ ਨਜ਼ਾਰਿਆਂ ਜਾਂ ਵਸਤੂਆਂ ਦੇ ਕਾਨੂੰਨਾਂ ਨੂੰ ਸਮਝਣ ਜਾਂ ਲੱਭਣ ਦੀ ਸਮਰੱਥਾ ਕੇਵਲ ਕਾਲਪਨਿਕ ਦੈਵੀ ਸ਼ਕਤੀਆਂ ਜਾਂ ਪੈਗੰਬਰਾਂ ਕੋਲ ਹੀ ਹੈ, ਓਨੀ ਦੇਰ ਤਕ ਮਨੁੱਖ ਕੁਦਰਤੀ ਪਸਾਰਿਆਂ ਦੀ ਬੌਧਿਕ ਵਿਆਖਿਆ ਨਹੀਂ ਕਰ ਸਕਦਾ। ਭਾਵ ਇਨ੍ਹਾਂ ਨੂੰ ਸਮਝਣ ਤੋਂ ਅਸਮਰੱਥ ਰਹੇਗਾ। ਪਰ ਇਸ ਦੇ ਨਾਲ ਹੀ ਉਸ ਨੇ ਇਹ ਵੀ ਸਥਾਪਤ ਕਰ ਦਿੱਤਾ ਹੈ ਕਿ ਮਨੁੱਖ ਕੋਲ ਇਹ ਸਮਰੱਥਾ ਹੈ ਕਿ ਉਹ ਕੁਦਰਤੀ ਭੇਤਾਂ ਨੂੰ ਖੋਲ੍ਹ ਸਕੇ ਜਾਂ ਸਮਝ ਸਕੇ।

'ਥੇਲਜ਼' ਨੇ ਖੁਦ ਇਹ ਵਿਚਾਰ ਪੇਸ਼ ਕੀਤਾ ਕਿ ਦੁਨੀਆਂ ਜਾਂ ਬ੍ਰਹਿਮੰਡ ਦੀ ਉਤਪਤੀ ਦਾ ਸਰੋਤ 'ਪਾਣੀ' ਹੈ। ਪਾਣੀ ਤੋਂ ਹੀ ਹਰ ਕੁਦਰਤੀ ਵਸਤੂ ਤੇ ਜੀਵ ਪੈਦਾ ਹੁੰਦਾ ਹੈ। ਧਰਤੀ ਵੀ ਪਾਣੀ ਨਾਲ ਹੀ ਘਿਰੀ ਹੋਈ ਹੈ ਅਤੇ ਪਾਣੀ ਉਤੇ ਹੀ ਖੜ੍ਹੀ ਹੈ। ਯਾਨੀ ਪਾਣੀ ਹੀ ਜੀਵਨ ਦਾ ਸਾਰ ਹੈ, ਕਿਉਂਕਿ ਹਰ ਚੀਜ਼ ਪਾਣੀ ਤੋਂ ਹੀ ਬਣਦੀ ਹੈ ਤੇ ਪਾਣੀ 'ਚ ਹੀ ਸਮੋ ਜਾਂਦੀ ਹੈ, ਉਸ ਨ ਇਸੇ ਧਾਰਨਾ 'ਤੇ ਕਿਹਾ ਕਿ ਧਰਤੀ ਪੱਧਰੀ ਹੈ ਤੇ ਪਾਣੀ ਉਤੇ ਹੀ ਖੜ੍ਹੀ ਹੈ। ਅਰਸਤੂ ਦੇ ਵਿਚਾਰ ਮੁਤਾਬਿਕ 'ਥੇਲਜ਼' ਨੇ ਇਹ ਧਾਰਨਾ ਆਪਣੇ ਆਲੇ-ਦੁਆਲੇ ਨੂੰ ਗਹੁ ਨਾਲ ਵੇਖ ਕੇ, ਪੜਚੋਲ ਕਰਨ ਉਪਰੰਤ ਬਣਾਈ। ਉਸ ਨੇ ਦੇਖਿਆ ਕੇ ਨਮੀਂ ਜਾਂ ਸਿਲ੍ਹ, ਹਰ ਕੁਦਰਤੀ ਵਸਤੂ, ਜਾਨਵਰ ਤੇ ਨਿਰਜੀਵ 'ਚ ਹੀ ਹੈ ਭਾਵ ਸਿਲ੍ਹ ਜਾਂ ਨਮੀਂ (ਪਾਣੀ) ਤੋਂ ਬਿਨਾਂ ਕਿਸੇ ਵਸਤੂ ਦੀ ਉਤਪਤੀ ਸੰਭਵ ਹੀ ਨਹੀਂ। ਇਸ ਲਈ 'ਥੇਲਜ਼' ਨੇ ਇਹ ਸਿੱਟਾ ਹੀ ਕੱਢ ਲਿਆ ਕਿ ਪਾਣੀ ਹੀ ਦੁਨੀਆਂ ਜਾਂ ਕੁਦਰਤ ਦਾ ਮੁੱਢਲਾ ਸਰੋਤ ਹੈ। ਉਨ੍ਹਾਂ ਸਮਿਆਂ ਵਿਚ ਐਸਾ ਵਿਚਾਰ ਰੱਖਣਾ ਤੇ ਪਰਚਾਰਨਾ ਆਪਣੇ-ਆਪ ਵਿਚ ਇਕ ਕਰਾਂਤੀਕਾਰੀ ਕਦਮ ਸੀ ਤੇ ਇਸੇ ਹੀ ਦਲੇਰੀ ਨੇ ਥੇਲਜ਼ ਨੂੰ ਵਿਗਿਆਨਕ ਵਿਚਾਰਵਾਨਾਂ ਦੀ ਕਤਾਰ ਵਿਚ ਪਹਿਲੇ ਨੰਬਰ 'ਤੇ ਲਿਆ ਖੜ੍ਹਾ ਕੀਤਾ।

ਦਰਅਸਲ ਪੱਛਮ ਵਿਚ ਭੌਤਿਕ ਵਿਗਿਆਨ ਦੀ ਨੀਂਹ ਰੱਖਣ ਵਾਲਾ ਥੇਲਜ਼ ਹੀ ਸੀ। ਉਹ ਆਪਣੇ ਸਮੇਂ ਦਾ ਉਚ-ਕੋਟੀ ਦਾ ਤਾਰਾ-ਵਿਗਿਆਨੀ ਸੀ। ਥੇਲਜ਼ ਬਾਰੇ ਮਸ਼ਹੂਰ ਹੈ ਕਿ ਉਸ ਨੇ 29 ਮਈ, 545 ਬੀ. ਸੀ. ਵਿਚ ਸੂਰਜ ਗ੍ਰਹਿਣ ਲੱਗਣ

(ਬਾਕੀ ਦੇਖੋ ਸਫਾ 17)

# ਆਕੂਪੰਕਚਰ

**—ਅਵਤਾਰ ਗੋਂਦਾਰਾ**

ਚਕਿਤਸਾ ਦੇ ਖੇਤਰ ਵਿਚ ਕਈ ਵਿਧੀਆਂ ਪ੍ਰਚਲਿਤ ਹਨ, ਜਿਨ੍ਹਾਂ ਵਿਚੋਂ ਕੁਝ ਨੇ ਆਪਣੀ ਅਸਰਕਾਰੀ ਦਾ ਸਿੱਕਾ ਮਨਵਾਇਆ ਹੈ। ਪਰ ਕੋਈ ਵੀ ਇਕੱਲੀ ਵਿਧੀ ਸਾਰੀਆਂ ਬੀਮਾਰੀਆਂ ਦਾ ਇਲਾਜ ਕਰਨ ਲਈ ਕਾਫੀ ਨਹੀਂ। ਇਸ ਲਈ ਸੰਬੰਧਿਤ ਮਾਹਿਰਾਂ, ਵਿਸ਼ੇਸ਼ੱਗਾਂ ਅਤੇ ਲੋਕਪੱਖੀ ਸਿਆਸਤਦਾਨਾਂ ਦੀ ਅਣਸਰਦੀ ਲੋੜ ਬਣਦੀ ਹੈ ਕਿ ਉਹ ਇਕ ਬਹੁ-ਅਨੁਸ਼ਾਸਨੀ ਇਲਾਜ-ਵਿਧੀ ਦੇ ਵਿਕਾਸ ਲਈ ਕੋਸ਼ਿਸ਼ਾਂ ਜੁਟਾਉਣ ਅਤੇ ਹਰ ਇਕ ਵਿਧੀ ਵਿਸ਼ੇਸ਼ ਵਿਚ ਖੋਜ ਅਤੇ ਪਸਾਰ ਲਈ ਮੌਕਿਆਂ ਦੀ ਫਸਲ ਬੀਜਣ। ਆਪਣੇ ਪਾਠਕਾਂ ਦੀ ਜਾਣਕਾਰੀ ਲਈ ਇਥੇ ਆਕੂਪੰਕਚਰ ਦੇ ਮਾਹਰ ਡਾ. ਪ੍ਰੇਮ ਗੋਇਲ M.B.B.S. M.O (ਆਕੂਪੰਕਚਰ) ਗੰਗਾਨਗਰ ਨਾਲ ਹੋਈ ਗਲਬਾਤ ਦੇ ਕੁਝ ਅੰਸ਼ ਪੇਸ਼ ਕਰ ਰਹੇ ਹਾਂ। ਬੁੱਧੀਮਾਨ ਮਾਹਰ ਪਾਠਕਾਂ ਦੀਆਂ ਟਿੱਪਣੀਆਂ ਦੀ ਉਡੀਕ ਰਹੇਗੀ।

---

? ਡਾ. ਸਾਹਿਬ ਆਕੂਪੰਕਚਰ ਦਾ ਕੀ ਮਤਲਬ ਐ ?

—ਇਹ ਲਾਤੀਨੀ ਭਾਸ਼ਾ ਦੇ ਦੋ ਸ਼ਬਦਾਂ Acu ਅਤੇ Puncture ਤੋਂ ਬਣਿਆ ਹੈ। Acu ਦਾ ਮਤਲਬ ਚਮੜੀ ਅਤੇ Puncture ਦਾ ਮਤਲਬ ਵਿੰਨ੍ਹਣਾ। ਇਸ ਵਿਧੀ ਅਨੁਸਾਰ ਸਰੀਰ ਦੇ ਵੱਖ-ਵੱਖ ਹਿੱਸਿਆਂ ਉਪਰਲੇ Points ਨੂੰ ਕਾਰਜਸ਼ੀਲ ਕਰਨ ਲਈ ਸੂਈਆਂ ਲਾਈਆਂ ਜਾਂਦੀਆਂ ਹਨ।

? ਇਸ ਵਿਧੀ ਦਾ ਫਲਸਫਾ ਕੀ ਐ ?

—ਇਸਦੇ ਮੁਤਾਬਕ ਸਾਡੇ ਸਰੀਰ ਵਿਚ Energy ਵਹਾ ਦੇ ਵਿਸ਼ੇਸ਼ ਰਸਤੇ ਹਨ। ਜਿਨ੍ਹਾਂ ਰਾਹੀਂ ਸਰੀਰ ਦੇ ਵੱਖ-ਵੱਖ ਅੰਗਾਂ ਨੂੰ ਸ਼ਕਤੀ ਮਿਲਦੀ ਹੈ। ਜਦੋਂ ਕਿਸੇ ਅੰਦਰਲੇ ਜਾਂ ਬਾਹਰਲੇ ਕਾਰਣ ਇਸ ਵਹਾ 'ਚ ਵਿਘਨ ਪੈ ਜਾਵੇ, ਤਾਂ ਉਸ ਅੰਗ ਦੀ ਕਾਰਜਵਿਧੀ ਅਤੇ ਕਾਰਜਕੁਸ਼ਲਤਾ 'ਚ ਅਸੰਤੁਲਨ ਆ ਜਾਂਦਾ ਹੈ। ਭਾਵ ਉਹ ਅੰਗ ਬੀਮਾਰ ਹੋ ਜਾਂਦਾ ਹੈ। ਹਰ ਅੰਗ ਨਾਲ ਸੰਬੰਧਿਤ ਕੁਝ ਖਾਸ Points ਹਨ ਜਿਨ੍ਹਾਂ ਉੱਪਰ ਸੂਈਆਂ ਲਾ ਕੇ ਉਨ੍ਹਾਂ ਨੂੰ ਕਾਰਜਸ਼ੀਲ ਕੀਤਾ ਜਾਂਦਾ ਹੈ, ਤਾਂ ਜੋ Energy ਦਾ ਵਹਾ ਬਹਾਲ ਹੋ ਸਕੇ ਤੇ ਬੰਦਾ ਨੌ-ਬਰ-ਨੌ ਹੋ ਜਾਵੇ। ਇਹ ਸੂਈਆਂ ਪੀੜ ਰਹਿਤ ਹੁੰਦੀਆਂ ਹਨ।

? ਇਨ੍ਹਾਂ Points ਦੀ ਨਿਸ਼ਾਨਦੇਹੀ ਕਿਵੇਂ ਹੁੰਦੀ ਹੈ ?

—ਸਰੀਰ ਦੇ ਬਾਕੀ ਹਿੱਸਿਆਂ ਦੀ ਨਿਸਬਤ, ਇਨ੍ਹਾਂ ਥਾਵਾਂ ਤੇ Energy ਦਾ ਵੇਗ ਤਿੱਖਾ ਅਤੇ ਕੇਂਦਰਿਤ ਹੁੰਦਾ ਹੈ, ਜਿਨ੍ਹਾਂ ਨੂੰ Detector ਦੀ ਮਦਦ ਨਾਲ ਲੱਭ ਲਿਆ ਜਾਂਦਾ ਹੈ।

? Points ਦੀ ਗਿਣਤੀ ਕਿੰਨੀ ਹੈ ?

—ਲਗਭਗ 400 ਤੋਂ ਉੱਪਰ ਹਨ। ਇਕੱਲੇ ਕੰਨ ਵਿਚ 77 Points ਹਨ। ਇਨ੍ਹਾਂ ਵਿਚੋਂ ਕੁਝ ਦਮੇ ਅਤੇ ਮੋਟਾਪੇ ਨੂੰ ਰੋਕਣ ਲਈ ਬਹੁਤ ਕਾਰਗਾਰ ਹਨ।

? Points ਕਿੰਨੇ ਤਰ੍ਹਾਂ ਦੇ ਹੁੰਦੇ ਹਨ ?

—ਇਨ੍ਹਾਂ ਦੀਆਂ ਕਈ ਕਿਸਮਾਂ ਹਨ, ਜਿਵੇਂ

| | | |
|---|---|---|
| Analgisic Points | ... | ਇਹ ਦਰਦ ਨਾਲ ਸੰਬੰਧਿਤ ਹਨ। |
| Sedative | ... | ਇਹ ਤਣਾਉ ਜਾਂ ਅਨੀਂਦਰੇ ਲਈ ਹਨ। |
| Specific | ... | ਇਹ ਅਲੱਗ-ਅਲੱਗ ਬੀਮਾਰੀਆਂ ਦੇ ਹੁੰਦੇ ਹਨ। |
| Jingwell | ... | ਇਹ ਸੰਕਟ ਦੇ ਸਮੇਂ ਕੰਮ ਆਉਂਦੇ ਹਨ। |
| Tonification | ... | ਕਿਸੇ ਬੀਮਾਰੀ ਖਾਤਰ ਲਾਈਆਂ ਸੂਈਆਂ ਦੇ ਅਸਰ ਨੂੰ ਵਧਾਉਣ ਲਈ ਵਰਤੇ ਜਾਂਦੇ ਹਨ। |
| Local | ... | ਇਨ੍ਹਾਂ ਨੂੰ ਖਾਸ ਥਾਂ ਦੇ ਦਰਦ ਨੂੰ ਖ਼ਤਮ ਕਰਨ ਲਈ ਵਿੰਨ੍ਹਿਆ ਜਾਂਦਾ ਹੈ। |
| Immunity improving | ... | ਰੋਗੀ ਦੀ ਰੋਗ ਨਾਲ ਲੜਨ ਸ਼ਕਤੀ ਨੂੰ ਵਧਾਉਣ 'ਚ ਸਹਾਈ ਹੁੰਦੇ ਹਨ। |

? ਇਹ ਕਿਹੜੇ-ਕਿਹੜੇ ਰੋਗਾਂ ਲਈ ਵਧੀਆ ਹੈ ?

—ਜੋੜਾਂ ਦਾ ਦਰਦ, ਗੋਡਿਆਂ ਦਾ ਦਰਦ, ਪਿੱਠ ਦਾ ਦਰਦ, ਰੀਂਗਣਵਾਂ, ਅੱਧੇ ਸਿਰ ਦਾ ਦਰਦ, ਲਕਵਾ, ਪੋਲੀਓ, ਅਲਰਜਕ, ਦਮਾ ਆਦਿ ਲਈ ਇਹ ਵਿਧੀ ਕਾਫੀ ਅਸਰਦਾਰ ਹੈ। ਇਸ ਨਾਲ ਘੱਟੋ-ਘੱਟ ਦੋ ਸੌ ਬੀਮਾਰੀਆਂ ਦਾ ਇਲਾਜ ਹੋ



ਸਕਦਾ ਹੈ। ਕੁਝ ਬੀਮਾਰੀਆਂ, ਜਿਵੇਂ ਪੋਲੀਓ ਜਾਂ ਗੋਡਿਆਂ ਦਾ ਦਰਦ ਆਦਿ ਲਈ ਐਲੋਪੈਥੀ 'ਚ ਕੋਈ ਇਲਾਜ ਨਹੀਂ, ਜਦੋਂ ਕਿ ਆਕੂਪੰਕਚਰ 'ਚ ਇਲਾਜ ਦੀ ਸਫਲਤਾ ਦੀ ਦਰ ਨੱਬੇ ਪ੍ਰਤੀਸ਼ਤ ਹੈ।

? ਇਸ ਇਲਾਜ ਦੇ ਸਾਈਡ ਇਫੈਕਟ ਵੀ ਹਨ ?

—ਬਹੁਤ ਘੱਟ। ਜੇ ਸੂਈਆਂ ਪੁਰਾਣੀਆਂ ਹੋਣ ਤਾਂ ਸਰੀਰ ਵਿਚ ਟੁੱਟ ਸਕਦੀਆਂ ਹਨ ਜੇ ਰੋਗਾਣੂ ਰਹਿਤ ਨਾ ਹੋਣ ਤਾਂ Infection ਦਾ ਡਰ ਹੈ।

? ਇਸ ਇਲਾਜ ਤੋਂ ਕੋਈ ਖਤਰਾ ?

—ਗਰਭਵਤੀ ਔਰਤਾਂ ਦੇ ਸੂਈਆਂ ਲਾਉਣ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ। ਇਸ ਨਾਲ ਗਰਭਪਾਤ ਦਾ ਡਰ ਹੈ।

? ਇਹ ਇਲਾਜ ਕਿੰਨਾ ਕੁ ਲੰਮਾ ਹੈ ?

—ਤਿੰਨ ਮਹੀਨਿਆਂ ਤੋਂ ਲੈ ਕੇ 6 ਮਹੀਨਿਆਂ ਤਕ। ਜਿਸ ਦੌਰਾਨ ਬੀਮਾਰ ਨੂੰ ਬਕਾਇਦਗੀ ਨਾਲ ਡਾਕਟਰ ਕੋਲ ਆਉਣਾ ਪੈਂਦਾ ਹੈ। ਹਰ ਵਾਰ ਸੂਈਆਂ 25 ਮਿੰਟਾਂ ਤਕ ਲਾਈਆਂ ਜਾਂਦੀਆਂ ਹਨ।

? ਸੂਈਆਂ ਤੋਂ ਬਿਨਾਂ ਨਹੀਂ ਸਰਦਾ ?

—ਹਾਂ ਸਰਦੈ। ਜਿੱਥੇ ਸੂਈ ਨਹੀਂ ਲੱਗ ਸਕਦੀ, ਉਥੇ ਟੀਕਾ ਲਾਇਆ ਜਾਂਦਾ ਹੈ ਤੇ ਦੁਆਈ ਦੀ ਥੋੜ੍ਹੀ ਜਿਹੀ ਮਾਤਰਾ ਚਮੜੀ 'ਚ ਦਾਖਲ ਕੀਤੀ ਜਾਂਦੀ ਹੈ। ਦੁਆਈ ਅੱਧਾ ਘੰਟਾ ਖੂਨ 'ਚ ਨਹੀਂ ਰਚਦੀ ਉਨਾਂ ਚਿਰ ਉਹ ਸੂਈ ਦੇ ਵਿੰਨ੍ਹਣ ਵਾਂਗ ਕੰਮ ਕਰਦੀ ਹੈ ਅਤੇ ਵਿਸ਼ੇਸ਼ Point ਨੂੰ ਕਾਰਜਸ਼ੀਲ ਕਰਦੀ ਰਹਿੰਦੀ ਹੈ। ਖੂਨ ਵਿਚ ਰਚਣ ਉਪਰੰਤ ਇਸ ਦੁਆਈ ਦਾ ਕੋਈ ਮਾੜਾ ਅਸਰ ਨਹੀਂ ਹੁੰਦਾ।

? ਕੀ ਆਕੂਪੰਕਚਰ ਦਾ ਇਲਾਜ ਕਰਾਉਂਦੇ ਸਮੇਂ ਐਲੋਪੈਥੀ ਦੀਆਂ ਦੁਆਈਆਂ ਵੀ ਲਈਆਂ ਜਾ ਸਕਦੀਆਂ ਹਨ ?

—ਹਾਂ। ਜੇ ਰੋਗ ਦਾ ਹਮਲਾ ਤੀਖਣ ਹੋਵੇ ਤਾਂ ਦਰਦ ਨਿਵਾਰਕ ਦਵਾ ਲਈ ਜਾ ਸਕਦੀ ਹੈ। ਪਰ ਜਿਉਂ-ਜਿਉਂ ਬੀਮਾਰੀ ਆਕੂਪੰਕਚਰ ਨਾਲ ਕੰਟਰੋਲ ਵਿਚ ਆਉਂਦੀ ਜਾਵੇ, ਇਹ ਦੁਆਈਆਂ ਘਟਾਉਂਦੇ ਜਾਣਾ ਚਾਹੀਦਾ ਹੈ।

? ਕੀ ਡਾਕਟਰੀ ਵਿਦਿਆ ਤੋਂ ਕੋਰੇ ਵਿਅਕਤੀ ਇਸ ਵਿਧੀ ਦਾ ਪ੍ਰਯੋਗ ਕਰ ਸਕਦੇ ਹਨ ?

—ਨਹੀਂ। ਕਿਉਂਕਿ ਸੂਈਆਂ ਤੋਂ ਇਲਾਵਾ Anatomy ਦਾ ਗਿਆਨ ਹੋਣਾ ਬਹੁਤ ਜ਼ਰੂਰੀ ਹੈ।

? ਆਪਣੇ ਮੁਲਕ 'ਚ ਆਕੂਪੰਕਚਰ ਦੀ ਵਿਦਿਆ ਦਾ ਕੀ ਹਾਲ ਹੈ ?

—ਉਤਸ਼ਾਹਜਨਕ ਨਹੀਂ। ਬੇਸ਼ੱਕ ਕੁਝ ਲੋਕਾਂ ਦਾ ਵਿਚਾਰ ਹੈ, ਇਹ ਇਲਾਜ ਵਿਧੀ ਭਾਰਤ ਵਿਚ ਸ਼ੁਰੂ ਹੋਈ। ਕੁਝ ਭਾਰਤੀ ਜਦੋਂ ਪਰਵਾਸ ਕਰਕੇ ਚੀਨ ਗਏ ਤਾਂ ਉਨ੍ਹਾਂ ਨੇ ਇਸ ਨੂੰ ਵਿਕਸਤ ਕੀਤਾ। ਜ਼ਿਆਦਾਤਰ ਲੋਕ ਇਸ ਵਿਧੀ ਦਾ ਜਨਮ ਚੀਨ 'ਚ ਹੋਇਆ ਮੰਨਦੇ ਹਨ। ਜਿੱਥੇ ਇਹ ਵਧੀ ਫੁੱਲੀ। ਪੁਰਾਣੇ ਲੋਕ ਸੂਈਆਂ ਦੀ ਥਾਂ ਨੁਕੀਲੇ ਪੱਥਰ ਇਸਤੇਮਾਲ ਕਰਦੇ ਸਨ। ਇਨ੍ਹਾਂ ਪੱਥਰਾਂ ਨੂੰ Pilus ਕਹਿੰਦੇ ਸਨ। ਚੀਨ 'ਚ ਐਲੋਪੈਥੀ ਵਾਂਗ ਆਕੂਪੰਕਚਰ ਵੀ ਪ੍ਰਵਾਣਿਤ ਹੈ। ਇਸ ਵਿਚ ਪ੍ਰੋਫੈਸ਼ਨਲ ਡਿਗਰੀ ਵੀ ਮਿਲਦੀ ਹੈ। ਇਸ ਵਿਧੀ ਨੂੰ ਸੰਸਾਰ ਸਿਹਤ ਸੰਸਥਾ ਵਲੋਂ ਵੀ ਮਾਨਤਾ ਪ੍ਰਾਪਤ ਹੈ। ਭਾਰਤ ਵਿਚ ਇਸ ਲਈ ਕੋਈ ਸਰਕਾਰੀ ਕਾਲਜ ਨਹੀਂ। ਕੁਝ ਪ੍ਰਾਈਵੇਟ ਰਜਿ. ਸੰਸਥਾਵਾਂ ਇਸ ਦੀ ਸਿੱਖਿਆ ਦਿੰਦੀਆਂ ਹਨ। ਜੈਪੁਰ ਦਾ ਇੰਡੀਅਨ ਆਕੂਪੰਕਚਰ ਟ੍ਰੇਨਿੰਗ ਐਂਡ ਰੀਸਰਚ ਇੰਸਟੀਚਿਊਟ ਇਨ੍ਹਾਂ ਚੋਂ ਇਕ ਹੈ। ਜਿੱਥੇ ਮਰੀਜ਼ਾਂ ਨੂੰ ਅਮਲੀ ਤੌਰ ਤੇ ਸੂਈਆਂ ਲਾ ਕੇ ਦਿਖਾਈਆਂ ਜਾਂਦੀਆਂ ਹਨ। ਇਥੇ ਇਕ ਮਹੀਨੇ ਦੀ ਟ੍ਰੇਨਿੰਗ ਮਿਲਦੀ ਹੈ ਜਿਸ ਵਿਚ ਸਿਰਫ ਡਾਕਟਰੀ ਵਿਦਿਆ ਦੇ ਮਾਹਰ ਹੀ ਦਾਖਲਾ ਲੈ ਸਕਦੇ ਹਨ।

? ਕੀ ਚੀਨ ਤੋਂ ਬਿਨਾਂ ਕੁਝ ਹੋਰ ਮੁਲਕਾਂ ਨੇ ਵੀ ਇਸ ਵਿਧੀ ਨੂੰ ਅਪਣਾਇਆ ਹੈ ?

—ਇੰਗਲੈਂਡ ਅਤੇ ਅਮਰੀਕਾ ਵਿਚ ਇਹ ਪ੍ਰਵਾਣਿਤ ਹੈ। ਉਨ੍ਹਾਂ ਨੇ ਇਸ ਖੇਤਰ 'ਚ ਕਾਫੀ ਤਰੱਕੀ ਕੀਤੀ ਹੈ। ਸੂਈਆਂ ਦੀਆਂ ਆਹਲਾ ਕਿਸਮਾਂ ਈਜਾਦ ਕੀਤੀਆਂ ਹਨ। ਜੋ Point ਦੀ ਡੂੰਘਾਈ ਮੁਤਾਬਕ ਅੰਦਰ ਧਸਦੀਆਂ ਹਨ। ਇਕ ਲੇਜ਼ਰ ਵਿਧੀ ਵੀ ਹੈ, ਜਿਸ ਵਿਚ ਸੂਈਆਂ ਦੀ ਲੋੜ ਨਹੀਂ ਪੈਂਦੀ ਅਤੇ ਲੇਜ਼ਰ ਕਿਰਣਾਂ ਨੂੰ ਸੰਬੰਧਿਤ Point ਤੇ ਕੇਂਦਰਿਤ ਕਰ ਦਿੱਤਾ ਜਾਂਦਾ ਹੈ।

? ਡਾ. ਸਾਹਿਬ ਬਤੌਰ ਆਕੂਪੰਕਚਰਿਸਟ ਤੁਹਾਡੀ ਕੀ ਰੀਝ ਹੈ ?

—ਹੁਣ ਤਕ ਇਸ ਵਿਧੀ ਦੇ ਪ੍ਰਚਾਰ ਪਾਸਾਰ ਲਈ ਪ੍ਰਾਈਵੇਟ ਅਦਾਰੇ ਹੀ ਸਰਗਰਮ ਹਨ। ਸਰਕਾਰ ਵੀ ਇਸ ਵਲ ਧਿਆਨ ਦੇਵੇ। ਇਸ ਉੱਪਰ ਖੋਜ ਦੇ ਕੰਮ ਨੂੰ ਉਤਸ਼ਾਹਿਤ ਕਰੇ, ਕਾਲਜ ਖੋਲ੍ਹੇ। ਇਸ ਨਾਲ ਸਾਡੀ Drugs ਉੱਪਰ ਵਧ ਰਹੀ ਨਿਰਭਰਤਾ ਘਟੇਗੀ। ਲੋਕਾਂ ਨੂੰ ਸਸਤਾ ਇਲਾਜ ਮਿਲੇਗਾ।

# ਸੰਮੋਹਨ ਚਕਿੱਤਸਾ 'ਚ : 200 ਕੇਸਾਂ ਦੀ ਅਧਿਐਨ ਰਿਪੋਰਟ

**ਮੂਲ : ਡਾ. ਟੀ. ਕੇ. ਰਾਜਨ**
**ਮਥਿਲਾਕਮ : 680685 ਕੇਰਲ**
**ਅਨੁਵਾਦਕ : ਡਾ. ਸੁਖਦੇਵ ਗੁਰੂ**

(ਇਹ ਅਨੁਵਾਦ ਮੈਡੀਸਨ ਅਤੇ ਸਰਜਰੀ ਦੇ ਮਾਸਿਕ ਰਸਾਲੇ "ਦਾ ਐਂਟੀਸੈਪਟਿਕ" ਦੇ ਨਵੰਬਰ, 90 ਅਕ 'ਚ ਛਪੀ ਅਧਿਐਨ ਰਿਪੋਰਟ ਦਾ ਕੀਤਾ ਗਿਆ ਹੈ।)

ਕਿਹਾ ਜਾਂਦਾ ਹੈ ਕਿ ਸੰਮੋਹਨ, ਬਹੁਤ ਜ਼ਿਆਦਾ ਕਿਸਮ ਦੇ ਰੋਗਾਂ 'ਚ ਜਿਹਨਾਂ ਲਈ ਆਧੁਨਿਕ ਚਕਿੱਤਸਾ ਕੋਲ ਬਹੁਤ ਘੱਟ ਇਲਾਜ ਹੈ, ਅਸਰਕਾਰੀ ਸਿੱਧ ਹੋਈ ਹੈ। ਇਹ ਅਧਿਐਨ, 200 ਕੇਸਾਂ 'ਚ, ਜਿਹਨਾਂ 'ਚ ਚਿੰਤਾ ਮਨੋਸੰਤਾਪ, ਜ਼ਿਆਦਾ ਸ਼ਰਾਬ ਪੀਣਾ, ਹਿਸਟੀਰੀਆ, ਗਰਭ ਦੌਰਾਨ ਉਲਟੀਆਂ, ਨਿਰਮੂਲ ਭੈਅ, ਦਮਾ, ਨਾਮਰਦੀ, ਐਗਜ਼ੀਮਾ, ਮਾਨਸਿਕ ਉਲਟੀਆਂ, ਅਣਇਛੁਕ ਪੇਸ਼ਾਬ ਆਉਣਾ (ਬਿਸਤਰ ਗਿੱਲਾ ਕਰਨ ਦਾ ਰੋਗ), ਥਥਲਾਉਣਾ, ਉਨੀਂਦਰਾ, ਫੁਲਬਹਿਰੀ ਅਤੇ ਸੁਤਿਆਂ ਪਿਆਂ ਤੁਰ ਪੈਣਾ, ਜਿਹੇ ਕੇਸ ਸ਼ਾਮਲ ਹਨ, ਇਹਦੀ (ਸੰਮੋਹਨ) ਅਸਰਕਾਰੀ ਦਾ ਪਤਾ ਲਾਉਣ ਲਈ ਹੱਥ ਲਿਆ ਗਿਆ।

ਸੰਮੋਹਨੀ ਨੀਂਦ ਨਜ਼ਰ ਟਿਕਾਉ ਅਤੇ ਸਿਲਸਿਲੇ ਵਾਰ ਅਲਸਾਹਟ ਰਾਹੀਂ ਪੈਦਾ ਕੀਤੀ ਗਈ। ਨੀਂਦ ਜਾਂ ਬੇਹੋਸ਼ੀ ਦੀ ਹਾਲਤ 'ਚ ਮਰੀਜ਼ਾਂ ਨੂੰ ਮੁਨਾਸਬ ਸੁਝਾਅ ਦਿੱਤੇ ਗਏ। 74% ਇਸ ਇਲਾਜ ਰਾਹੀਂ ਠੀਕ ਹੋ ਗਏ ਜਦ ਕਿ 26% ਕਿਸੇ ਕਿਸਮ ਦਾ ਸੁਧਾਰ ਦਿਖਾਉਣ 'ਚ ਫੇਲ ਹੋਏ ਜਾਂ ਇਲਾਜ ਬੰਦ ਕਰ ਦਿੱਤਾ ਗਿਆ।

**ਜਾਣ-ਪਛਾਣ**—ਸੰਮੋਹਨ ਸਰੀਰ ਵਿਗਿਆਨਕ ਤੌਰ ਤੇ ਚੇਤਨਾ ਦੀ ਬਦਲੀ ਹੋਈ ਅਵਸਥਾ ਹੈ। ਹਿਪਨਾਸਿਸ ਦੌਰਾਨ ਵਿਅਕਤੀ ਦਿਮਾਗੀ ਅਤੇ ਸਰੀਰਕ ਤੌਰ 'ਤੇ ਪੂਰੀ ਤਰ੍ਹਾਂ ਅਲਸਾਇਆ ਹੁੰਦਾ ਹੈ ਅਤੇ ਬਹੁਤ ਜ਼ਿਆਦਾ ਸੁਝਾਅਸ਼ੀਲ ਹੁੰਦਾ ਹੈ। ਬੇਹੋਸ਼ੀ (ਪ੍ਰਾਨਿੰਦਰਾ) ਵਾਲੀ ਹਾਲਤ ਵਿਅਕਤੀ ਖੁਦ ਆਤਮ ਸੰਮੋਹਨ ਰਾਹੀਂ ਜਾਂ ਵਿਲਿੰਗ ਸੰਮੋਹਨ (ਭਾਵ ਦੂਸਰੇ ਵਿਅਕਤੀ ਦੁਆਰਾ) ਦੁਆਰਾ ਪੈਦਾ ਕਰ ਸਕਦਾ ਹੈ। ਫਰੈਂਜ ਅਨਟੋਨ ਮੈਜ਼ਮਰ (1733—1815) ਨੂੰ ਆਧੁਨਿਕ ਸੰਮੋਹਨ ਦਾ ਸੰਸਾਰ ਪੱਧਰ ਤੇ ਪਿਤਾ ਮੰਨਿਆ ਜਾਂਦਾ ਹੈ। ਜੇਮਜ਼ ਬਰਾਇਡ ਨੇ ਪਹਿਲੀ ਵਾਰ 1942 'ਚ ਇਸ ਸ਼ਬਦ ਦੀ ਵਰਤੋਂ ਕੀਤੀ। 1955 'ਚ ਬ੍ਰਿਟਿਸ਼ ਮੈਡੀਕਲ ਐਸੋਸੀਏਸ਼ਨ ਅਤੇ 1958 'ਚ ਅਮਰੀਕਨ ਮੈਡੀਕਲ ਐਸੋਸੀਏਸ਼ਨ ਵਲੋਂ ਚਕਿੱਤਸਾ ਅਤੇ ਦੰਦਸਾਜ਼ੀ 'ਚ ਹਿਪਨਾਸਿਸ ਨੂੰ ਇਲਾਜ ਦੇ ਇਕ ਤਰੀਕੇ ਵਜੋਂ ਕਾਨੂੰਨੀ ਮਾਨਤਾ ਦਿੱਤੀ ਗਈ। ਅੱਜ ਸਮੋਹਨ ਨੂੰ ਵੱਡੀ ਪੱਧਰ 'ਤੇ ਮਨੋਚਕਿੱਤਸਾ, ਆਮ ਚਕਿੱਤਸਾ ਪ੍ਰਸੂਤਾ ਅਤੇ ਔਰਤ ਰੋਗ, ਸਰਜਰੀ, ਚਮੜੀ ਅਤੇ ਦੰਦਸਾਜ਼ੀ 'ਚ ਵਰਤਿਆ ਜਾਂਦਾ ਹੈ। ਵਿਦਿਆ ਅਤੇ ਜ਼ੁਰਮ ਖੋਜਣ ਦੇ ਖੇਤਰਾਂ 'ਚ ਇਸਦੀ ਉਪਯੋਗਤਾ ਦਾ ਪਤਾ ਲਾਉਣ ਲਈ ਢੇਰ ਸਾਰੀਆਂ ਖੋਜਾਂ ਕੀਤੀਆਂ ਜਾ ਰਹੀਆਂ ਹਨ।

**ਸਮੱਗਰੀ ਅਤੇ ਤਰੀਕਾ** (Material and Method)—ਅਧਿਐਨ 200 ਮਰੀਜ, ਜਿਹਨਾਂ 'ਚ 119 ਮਰਦ ਅਤੇ 81 ਔਰਤਾਂ ਸਨ, 'ਤੇ ਕੀਤਾ ਗਿਆ। 76 ਕੇਸ ਸਿਫਾਰਿਸ਼ (ਡਾਕਟਰਾਂ ਦੁਆਰਾ-ਅਨੁ:) ਕੀਤੇ ਗਏ ਸਨ ਅਤੇ 124 ਸਿੱਧੇ ਆਪ ਆਏ ਸਨ। ਇਨ੍ਹਾਂ 'ਚ ਸਭ ਤੋਂ ਛੋਟੀ ਉਮਰ ਦਾ 4½ ਸਾਲ ਦਾ ਅਤੇ ਸਭ ਤੋਂ ਵੱਡਾ 65 ਸਾਲ ਦਾ ਵਿਅਕਤੀ ਸੀ। ਮੌਜੂਦਾ ਸ਼ਿਕਾਇਤ, ਪਿਛਲੀਆਂ ਬਿਮਾਰੀਆਂ, ਬਚਪਨ, ਸਕੂਲ ਜਾਣ ਸਮੇਂ ਦੀ, ਪਰਿਵਾਰ ਦੇ ਦੂਸਰੇ ਮੈਂਬਰਾਂ ਨਾਲ ਵਿਅਕਤੀਗਤ ਸੰਬੰਧਾਂ ਬਾਰੇ, ਕਿੱਤਾ ਅਤੇ ਸੰਭੋਗ ਜੀਵਨ (Sex life) ਬਾਰੇ, ਵਿਸਥਾਰਪੂਰਵਕ ਜਾਣਕਾਰੀ ਇਕੱਠੀ ਕੀਤੀ ਗਈ। ਜਿਥੇ ਸੰਭਵ ਹੋ ਸਕਿਆ ਪ੍ਰਵਾਰਿਕ ਮੈਂਬਰਾਂ ਨਾਲ ਇੰਟਰਵਿਊ ਕੀਤੀ ਗਈ ਅਤੇ ਜ਼ਰੂਰੀ ਜਾਣਕਾਰੀ ਪ੍ਰਾਪਤ ਕੀਤੀ ਗਈ। ਮਰੀਜ਼ਾਂ ਨੂੰ ਹਿਪਨਾਸਿਸ ਦੇ ਮੁਢਲੇ ਸਿਧਾਂਤ ਬਾਰੇ ਵਿਸਥਾਰਪੂਰਵਕ ਦੱਸਿਆ ਗਿਆ ਅਤੇ ਉਹਨਾਂ ਨੂੰ ਸ਼ੰਕੇ ਸਾਫ ਕਰਨ ਬਾਰੇ ਹੌਂਸਲਾ ਦਿੱਤਾ ਗਿਆ। ਸਿਰਫ ਗਿਣਤੀ ਦੀਆਂ ਜਾਂਚ ਪੜਤਾਲਾਂ ਕਰਨੀਆਂ ਪਈਆਂ ਕਿਉਂਕਿ ਜ਼ਿਆਦਾਤਰ ਕੇਸ ਸਪੱਸ਼ਟ ਹੀ ਸਨ। ਚਾਰ ਮਾਨਸਿਕ ਉਲਟੀਆਂ ਦੇ ਕੇਸ ਜਿਹੜੇ ਸਿਫਾਰਿਸ਼ (referred) ਕੀਤੇ ਗਏ ਸਨ ਦੀ ਇਲਾਜ ਤੋਂ ਪਹਿਲਾਂ ਜਾਂਚ ਪੜਤਾਲ ਕਰਨੀ ਪਈ।

ਸੰਮੋਹਨੀ ਨੀਂਦ ਨਜ਼ਰ ਟਿਕਾਉ ਦੇ ਤਰੀਕੇ ਰਾਹੀਂ ਪੈਦਾ ਕੀਤੀ ਗਈ। ਸਿਲਸਿਲੇ ਵਾਰ ਅਲਸਾਹਟ ਰਾਹੀਂ ਵਿਸਮਾਦ ਨੂੰ ਗਹਿਰਾ ਕੀਤਾ ਗਿਆ। ਉਹਨਾਂ ਦੀ ਸਮੱਸਿਆ ਦੇ ਵਿਸ਼ੇਸ਼ ਕਾਰਣਾਂ ਨੂੰ ਲੱਭਣ ਲਈ ਆਯੂ ਪ੍ਰਤਿਗਮਨ (Age regression) ਕੀਤਾ ਗਿਆ। ਹੋਰ ਸੈਸ਼ਨਾਂ (Sessions) ਸਮੇਂ ਹਿਪਨੋਸਿਸ ਨੂੰ ਸੰਖਿਆ ਪੈਦਾ ਕਰਨ ਲਈ ਅਤੇ ਸੁਧਾਰ ਲਈ ਉਪਯੁਕਤ ਸੁਝਾਅ ਦਿੱਤੇ ਗਏ। ਸੰਭਵ ਮੌਕੇ ਉਹਨਾਂ ਨੂੰ ਆਤਮ ਸੰਮੋਹਨ ਅਤੇ ਇਸ ਨੂੰ ਘਰ ਜਾਕੇ ਇਸੇ ਤਰ੍ਹਾਂ ਕਰਨ ਲਈ ਦੱਸਿਆ ਅਤੇ ਕਿਹਾ ਗਿਆ। ਕੁਝ ਕੁ ਨੂੰ ਵਿਸ਼ੇਸ਼ ਤੌਰ 'ਤੇ ਤਿਆਰ ਕੀਤੀਆਂ ਆਡੀਓ ਕੈਸਟਾਂ (Audio Cassetes) ਵੀ ਦਿੱਤੀਆਂ ਗਈਆਂ। ਜਿਹੜੇ ਮਰੀਜ਼ ਦਵਾਈਆਂ ਖਾਂਦੇ ਸਨ ਉਹਨਾਂ ਨੂੰ ਦਵਾਈਆਂ ਦੀ ਖੁਰਾਕ ਘਟਾਉਣ ਬਾਰੇ ਜਾਂ ਜਦੋਂ ਉਹਨਾਂ ਦੀ ਹਾਲਤ ਸੁਧਰ ਜਾਵੇ, ਬੰਦ ਕਰਨ ਲਈ ਕਿਹਾ ਗਿਆ।



**ਨਤੀਜੇ**—ਬਹੁਤ ਮਰੀਜ ਪੰਜਵੇਂ ਸੈਸ਼ਨ ਤੱਕ ਕਾਫੀ ਠੀਕ ਜਾਪਣ ਲੱਗ ਪਏ ਸਨ, ਕਈ ਤਾਂ ਇਕੋ ਸੈਸ਼ਨ 'ਚ ਹੀ ਠੀਕ ਹੋ ਗਏ ਅਤੇ ਕੁਝ ਕੁ ਨੂੰ ਦਸ ਸੈਸ਼ਨਾਂ ਤੱਕ ਰੱਖਣਾ ਪਿਆ। ਨਤੀਜੇ, ਕਲੀਨੀਕਲ ਜਾਂਚ-ਪੜਤਾਲ ਰਾਹੀਂ, ਮਰੀਜ਼ਾਂ ਦੇ ਆਪਣੇ ਬਿਆਨਾਂ ਰਾਹੀਂ ਅਤੇ ਸੰਬੰਧੀਆਂ ਦੇ ਬਿਆਨਾਂ ਰਾਹੀਂ, ਇਕੱਠੇ ਕੀਤੇ ਗਏ। 75% ਤੋਂ ਜ਼ਿਆਦਾ ਨੂੰ ਸ਼ਾਨਦਾਰ, 50% ਤੋਂ 75% ਨੂੰ ਵਧੀਆ (Good), 25 ਤੋਂ 50% ਠੀਕ ਠਾਕ (Fair) ਅਤੇ 25% ਨੂੰ ਬਿਲਕੁਲ ਘਟੀਆ ਮੰਨਿਆ ਗਿਆ। ਜਿਹਨਾਂ ਮਰੀਜ਼ਾਂ ਦਾ ਇਲਾਜ ਵਿਚ ਹੀ ਬੰਦ ਕਰਨਾ ਪਿਆ, ਨੂੰ ਵੀ ਇਸੇ ਘਟੀਆ ਵਰਗ (Poor) 'ਚ ਗਿਣਿਆ ਗਿਆ। ਇਸ ਤਰ੍ਹਾਂ 200 ਮਰੀਜ ਜਿਹਨਾਂ ਦਾ ਇਲਾਜ ਕੀਤਾ ਗਿਆ, 'ਚੋਂ 148 (74%) ਠੀਕ ਹੋ ਗਏ ਜਦ ਕਿ 52 (26%) ਜਿਹੜੇ ਕਿਸੇ ਕਿਸਮ ਦਾ ਸੁਧਾਰ ਦਿਖਾਉਣ 'ਚ ਫੇਲ੍ਹ ਹੋਏ। ਇਸ ਤੋਂ ਪਤਾ ਚਲਦਾ ਹੈ ਕਿ ਜੇਕਰ ਸੰਮੋਹਨ ਦੀ ਸਹੀ ਵਰਤੋਂ ਕੀਤੀ ਜਾਵੇ ਤਾਂ, ਬਹੁਤ ਸਾਰੀਆਂ ਬਿਮਾਰੀਆਂ ਦੇ ਇਲਾਜ ਲਈ ਜਿਹਨਾਂ ਨਾਲ ਆਮ ਚਕਿੱਤਸਕਾਂ ਨੂੰ ਸਾਹਮਣਾ ਕਰਨਾ ਪੈਂਦਾ ਹੈ, ਵਿਚ ਨਿਸਚਿਤ ਥਾਂ ਹੈ। ਮਰੀਜ ਦੀ ਪ੍ਰੇਰਨਾ ਅਤੇ ਉਹਦੇ ਸੰਬੰਧੀਆਂ ਦਾ ਸਹਿਯੋਗ ਵਧੀਆ ਨਤੀਜਿਆਂ ਲਈ ਬਹੁਤ ਜ਼ਰੂਰੀ ਹੈ।

('ਦਾ ਐਂਟੀਸੈਪਟਿਕ' 'ਚੋਂ ਧੰਨਵਾਦ ਸਹਿਤ)

## ਮਰੀਜ਼ਾਂ ਦੇ ਗਰੁੱਪ ਅਤੇ ਇਲਾਜ ਦੇ ਸਿੱਟਿਆਂ ਨੂੰ ਦਰਸਾਉਂਦਾ ਖਾਕਾ

| | | | ਸ਼ਾਨਦਾਰ (Excellent) | ਵਧੀਆ (Good) | ਠੀਕ-ਠਾਕ (Fair) | ਘਟੀਆ (Poor) | ਕੁਲ ਮਰਦ ਔਰਤਾਂ |
|---|---|---|---|---|---|---|---|
| 1. | ਚਿੰਤਾ ਮਨੋਸੰਤਾਪ | ਮਰਦ | 19 | 12 | 10 | 11 | |
| | | ਔਰਤਾਂ | 9 | 11 | 4 | 14 | 90 |
| 2. | ਜ਼ਿਆਦਾ ਸ਼ਰਾਬ (ਸਿਰਫ ਮਰਦ) ਪੀਣਾ (Alcohlism) | | 6 | 6 | 3 | 14 | 29 |
| 3. | ਹਿਸਟੀਰੀਆ (ਸਿਰਫ ਔਰਤਾਂ) | | 8 | 1 | 0 | 2 | 11 |
| 4. | ਔਰਤਾ 'ਚ ਉਲਟੀਆਂ (ਗਰਭ ਦੌਰਾਨ) | | 8 | 1 | 1 | 1 | 11 |
| 5. | ਦਮਾ | ਮਰਦ | 4 | 1 | 0 | 1 | |
| | | ਔਰਤਾਂ | 3 | 1 | 0 | 0 | 10 |
| 6. | ਨਿਰਮੂਲ ਭੈਅ | ਮਰਦ | 5 | 2 | 0 | 0 | |
| | | ਔਰਤਾਂ | 2 | 0 | 0 | 1 | 10 |
| 7. | ਨਾਮਰਦੀ (ਸਿਰਫ ਮਰਦ) | | 2 | 3 | 0 | 4 | 9 |
| 8. | ਐਗਜੀਮਾ (ਸਿਰਫ ਔਰਤ) (Eczema) | | 3 | 1 | 1 | 1 | 6 |
| 9. | ਮਾਨਸਿਕ ਕਾਰਣਾਂ ਕਰਕੇ ਉਲਟੀਆਂ | ਮਰਦ | 2 | 0 | 0 | 0 | |
| | | ਔਰਤਾਂ | 2 | 0 | 0 | 0 | 4 |
| 10. | ਅਣਇਛਕ ਪਿਸ਼ਾਬ ਆਉਣਾ (Enuresis) | ਮਰਦ | 2 | 2 | 0 | 0 | |
| | | ਔਰਤਾਂ | 0 | 1 | 0 | 1 | 6 |
| 11. | ਉਨੀਂਦਰਾ ਰੋਗ | ਮਰਦ | 3 | 0 | 0 | 0 | |
| | | ਔਰਤਾਂ | 1 | 0 | 0 | 0 | 4 |
| 12. | ਸੁਤਿਆਂ ਤੁਰ ਪੈਣਾ (Somnambulism) | ਮਰਦ | 1 | 0 | 0 | 0 | |
| | | ਔਰਤਾਂ | 1 | 0 | 0 | 0 | 2 |
| 13. | ਫੁਲਵੈਹਰੀ (Psoriasis) | ਮਰਦ | 1 | 0 | 0 | 1 | |
| | | ਔਰਤਾਂ | 0 | 0 | 1 | 0 | 3 |
| 14. | ਥਥਲਾਉਣਾ | ਮਰਦ | 2 | 1 | 0 | 1 | |
| | | ਔਰਤਾਂ | 1 | 0 | 0 | 0 | 5 |
| | ਕੁਲ ਜੋੜ | | 85 | 43 | 20 | 52 | 200 |

# ਵਾਤਾਵਰਣ ਦੂਸ਼ਣ ਅਤੇ ਰੋਕਥਾਮ

—ਹਰਿੰਦਰ ਸਿੰਘ ਝਨੀਰ

ਵਾਤਾਵਰਨ ਵਿਚ ਰਸਾਇਣਕ, ਭੌਤਿਕ ਜਾਂ ਜੀਵ ਕਾਰਕਾਂ ਰਾਹੀਂ ਕਿਸੇ ਵੀ ਪ੍ਰੀਵਰਤਨ ਨੂੰ ਵਾਤਾਵਰਣ ਦੂਸ਼ਣ ਕਿਹਾ ਜਾਂਦਾ ਹੈ। ਅਰਥਾਤ ਜੀਵਾਂ ਦੇ ਆਲੇ-ਦੁਆਲੇ ਅਣਸੁਖਾਵੀਆਂ ਹਾਲਤਾਂ ਨੂੰ ਹੀ ਵਾਤਾਵਰਣ ਦੂਸ਼ਣ ਆਖਦੇ ਹਨ। ਜਦੋਂ ਬਾਹਰੋਂ ਕੁਝ ਦੂਸ਼ਿਕ ਅੰਸ਼ ਹਵਾ, ਪਾਣੀ ਅਤੇ ਭੂਮੀ ਵਿਚ ਦਾਖਲ ਹੋ ਜਾਂਦੇ ਹਨ ਤਾਂ ਇਹ ਅੰਸ਼ ਵਾਤਾਵਰਨ ਦੇ ਕੁਦਰਤੀ ਸੰਤੁਲਨ ਤੇ ਭੈੜਾ ਅਸਰ ਪਾਉਂਦੇ ਹਨ। ਸਾਡਾ ਵਾਤਾਵਰਣ ਵਾਯੂ, ਪਾਣੀ, ਅਤੇ ਮਿੱਟੀ ਨਾਲ ਬਣਿਆ ਹੋਇਆ ਹੈ। ਇਸ ਵਿਚਲੀ ਵਾਯੂ ਨੂੰ ਬਹੁਤ ਸਾਰੇ ਦੂਸ਼ਿਕ ਅੰਸ਼ ਦੂਸ਼ਿਤ ਕਰਦੇ ਹਨ। ਜਿਵੇਂ ਸਾਹ ਲੈਣਾ ਚੀਜ਼ਾਂ ਦਾ ਗਲਣਾ ਸੜਨਾ, ਕੀਟ ਨਾਸ਼ਕ ਦਵਾਈਆਂ ਦੇ ਛਿੜਕਾਅ, ਕੱਪੜੇ ਮਿਲਾਂ 'ਚ ਕਪਾਹ ਦੀ ਧੂੜ, ਪਟਾਕੇ ਚਲਾਉਣਾ, ਦਹਿਣ ਇੰਜਣਾਂ ਦੁਆਰਾ ਗੈਸਾਂ, ਉਦਯੋਗਿਕ ਸ਼ਹਿਰਾਂ ਵਿਚ ਧਾਤਾਂ ਪ੍ਰਦਰਸ਼ਕਾਂ, ਪ੍ਰਮਾਣੂ ਧਮਾਕਿਆਂ ਦੁਆਰਾ ਗੈਸਾਂ ਵਹਿਣ ਤੇ ਹੋਰ ਵਿਸਫੋਟਕ ਪਦਾਰਥਾਂ ਦਾ ਫਟਨਾ ਆਦਿ।

ਦਹਿਣ ਇੰਜਣਾਂ ਵਾਲੇ ਚਲਦੇ ਹੋਏ ਵਾਹਨਾਂ ਵਿਚੋਂ ਨਿਕਲੇ ਪ੍ਰਦਰਸ਼ਕ ਜ਼ਿਆਦਾਤਰ ਗੈਸੋਲੀਨ ਦੀ ਅਪੂਰਨ ਦਹਿਣ ਕਾਰਨ ਪੈਦਾ ਹੁੰਦੇ ਹਨ ਜਿਵੇਂ ਅਪੂਰਨ ਦਹਿਲਣ ਕਾਰਬਨ ਮੋਨੋ-ਆਕਸਾਈਡ, ਨਾਈਟਰੋਜਨ ਅਤੇ ਸਲਫਰ ਦੇ ਆਕਸਾਈਡ ਅਲਕੋਹਲ, ਤੇਜ਼ਾਬ ਅਤੇ ਲੈਡ ਦੇ ਕੁਝ ਯੋਗਿਕ ਇਹ ਸਾਰੇ ਹਵਾ ਵਿਚ ਮਿਲਕੇ ਇਸ ਨੂੰ ਦੂਸ਼ਿਤ ਕਰ ਦਿੰਦੇ ਹਨ।

ਉਦਯੋਗਿਕ ਸ਼ਹਿਰਾਂ ਵਿਚ ਲੈਂਡ ਕ੍ਰੋਮੀਅਮ, ਨਿਕਲ ਆਰਮੋਨਿਕ, ਕੈਡਮੀਅਮ, ਜ਼ਿੰਕ, ਮਰਕਰੀ, ਕਾਪਰ ਆਦਿ ਦੇ ਨਿਕਲਣ ਨਾਲ ਪ੍ਰਦੂਸ਼ਣ ਦੀ ਸਮੱਸਿਆ ਹੁੰਦੀ ਹੈ।

ਪ੍ਰਮਾਣੂ ਧਮਕਿਆਂ ਦੁਆਰਾ ਰੇਡਿਓ ਐਕਟਿਵ ਪਦਾਰਥਾਂ ਦੀ ਮਾਤਰਾ ਬਹੁਤ ਵੱਧ ਜਾਂਦੀ ਹੈ ਜੋ ਸਰੀਰ ਵਿਚ ਪਹੁੰਚ ਕੇ ਬਹੁਤ ਖਤਰਨਾਕ ਸਿੱਧ ਹੁੰਦੇ ਹਨ ਤੇ ਭਿਆਨਕ ਬੀਮਾਰੀ ਲਾ ਦਿੰਦੇ ਹਨ।

ਜੈਟ ਹਵਾਈ ਜਹਾਜ਼ਾਂ ਦੁਆਰਾ ਵੀ ਵਾਯੂ ਵਿਚ ਛੱਡੀ ਗਈ ਗੈਸ ਦਾ ਮਿਸ਼ਰਣ ਜਿਹਨਾਂ ਵਿਚ ਫਲੋਰੋਕਾਰਬਨ ਹੁੰਦੇ ਹਨ ਜੋ ਵਾਯੂਮੰਡਲ ਨੂੰ ਦੂਸ਼ਿਤ ਕਰਦੇ ਹਨ।

ਉਪਰੋਕਤ ਸਾਰੇ ਦੂਸ਼ਿਕ ਅੰਸ਼ਾਂ ਨਾਲੋਂ ਸਭ ਤੋਂ ਮਹੱਤਵਪੂਰਨ ਦੂਸ਼ਿਕ ਅੰਸ਼ ਧੂੰਆਂ ਹੈ ਜੋ ਕਾਰਖਾਨਿਆਂ, ਰੇਲਵੇ ਇੰਜਨਾਂ, ਤਾਪ ਬਿਜਲੀ ਘਰਾਂ ਵਿਚ ਕੋਲੇ ਦੇ ਬਲਣ ਦੁਆਰਾ ਅਤੇ ਗਿੱਲੀ ਲਕੜੀ ਬਲਣ ਦੁਆਰਾ ਪੈਦਾ ਹੁੰਦਾ ਹੈ। ਧੂੰਏ ਵਿਚ ਬਹੁਤ ਸਾਰੇ ਗੈਸੀ ਪ੍ਰਦੂਸ਼ਕ ਹੁੰਦੇ ਹਨ ਜਿਵੇਂ ਕਾਰਬਨ ਮੋਨੋਆਕਸਾਈਡ, ਨਾਈਟਰੋਜਨ ਡਾਈਆਕਸਾਈਡ ਇਹ ਸਾਰੇ ਹਵਾ ਵਿਚ ਮਿਲ ਕੇ ਹਵਾ ਨੂੰ ਦੂਸ਼ਿਤ ਕਰ ਦਿੰਦੇ ਹਨ।

ਇਸ ਤੋਂ ਇਲਾਵਾ ਕੁਝ ਗੈਸਾਂ ਵੀ ਅਜਿਹੀਆਂ ਹਨ ਜੋ ਕਈ ਥਾਵਾਂ ਤੇ ਧਰਤੀ ਵਿਚੋਂ ਹੀ ਨਿਕਲਦੀਆਂ ਹਨ ਤੇ ਵਾਤਾਵਰਣ ਨੂੰ ਦੂਸ਼ਿਤ ਕਰ ਦਿੰਦੀਆਂ ਹਨ। ਇਹਨਾਂ ਵਿਚੋਂ ਇਕ ਗੈਸ ਰੇਡਾਨ ਹੈ ਜੋ ਯੂਰੇਨੀਅਮ ਵਿਚੋਂ ਨਿਕਲਦੀ ਹੈ ਤੇ ਬਹੁਤ ਹੀ ਘਾਤਕ ਹੈ ਇਹ ਗੈਸ ਕਈ ਥਾਵਾਂ ਤੇ ਧਰਤੀ ਵਿਚੋਂ ਹੀ ਨਿਕਲਦੀ ਹੈ ਤੇ ਹਵਾ ਵਿਚ ਮਿਲ ਕੇ ਇਸ ਨੂੰ ਦੂਸ਼ਿਤ ਕਰ ਦਿੰਦੀ ਹੈ। ਜਦੋਂ ਅਸੀਂ ਸਾਹ ਲੈਂਦੇ ਹਾਂ ਤਾਂ ਇਹ ਸਾਡੇ ਫੇਫੜਿਆਂ ਵਿਚ ਚਲੀ ਜਾਂਦੀ ਹੈ ਜੋ ਕਿ ਫੇਫੜਿਆਂ ਦਾ ਕੈਂਸਰ ਹੋਣ ਵਿਚ ਸਹਾਈ ਹੁੰਦੀ ਹੈ ਜੋ ਕਿ ਬਹੁਤ ਹੀ ਖਤਰਨਾਕ ਰੋਗ ਹੈ, ਸੋ ਇਸ ਗੰਭੀਰ ਸਮੱਸਿਆ ਨੂੰ ਵੇਖਦੇ ਹੋਏ ਸਾਨੂੰ ਪ੍ਰਦੂਸ਼ਨ ਦੇ ਕਾਬੂ ਪਾਉਣਾ ਚਾਹੀਦਾ ਹੈ ਪ੍ਰੰਤੂ ਇਸ ਤੇ ਕਾਬੂ ਪਾਉਣਾ ਮੁਸ਼ਕਲ ਹੀ ਨਹੀਂ ਅਸੰਭਵ ਵੀ ਹੈ ਕਿਉਂਕਿ ਜਿਨਾਂ ਕਾਰਨਾਂ ਕਰਕੇ ਸਾਡਾ ਵਾਤਾਵਰਣ ਦੂਸ਼ਿਤ ਹੁੰਦਾ ਹੈ, ਉਹਨਾਂ ਦੁਆਰਾ ਹੀ ਸਾਨੂੰ ਐਸ਼ ਆਰਾਮ ਤੇ ਸੁੱਖ ਮਿਲਦਾ ਹੈ ਜਿਵੇਂ ਆਵਾਜਾਈ ਦੇ ਸਾਧਨ, ਬਿਜਲੀ, ਕੀਟਨਾਸ਼ਕ ਦਵਾਈ ਰਾਹੀਂ ਚੰਗੀ ਫਸਲ ਆਦਿ ਜੋ ਕਾਰਖਾਨੇ ਸਾਡੇ ਵਾਤਾਵਰਣ ਨੂੰ ਦੂਸ਼ਿਤ ਕਰਦੇ ਹਨ ਉਹ ਹੀ ਸਾਡੀ ਜ਼ਿੰਦਗੀ ਦਾ ਮੂਲ ਆਧਾਰ ਹਨ। ਰੋਜ਼ਾਨਾ ਵਰਤੋਂ ਵਿਚ ਆਉਣ ਵਾਲੀਆਂ ਅਨੇਕਾਂ ਹੀ ਵਸਤਾਂ ਜਿਵੇਂ ਖੰਡ, ਘਿਉ, ਕਪੜੇ ਆਦਿ ਜੋ ਸਾਨੂੰ ਦਿੰਦੇ ਹਨ ਤੇ ਉਹ ਕਾਰਖਾਨੇ ਸਾਡੇ ਵਾਤਾਵਰਣ ਨੂੰ ਦੂਸ਼ਿਤ ਕਰਦੇ ਹਨ ਉਹ ਹੀ ਸਾਡੀ ਜ਼ਿੰਦਗੀ ਦਾ ਮੂਲ ਆਧਾਰ ਹਨ। ਅਸੀਂ ਉਹਨਾਂ ਨੂੰ ਵੀ ਬੰਦ ਨਹੀਂ ਕਰ ਸਕਦੇ। ਜੀਵਾਂ ਦੀ ਮੌਤ ਕਾਰਣ ਕਾਰਬਨਿਕ ਪਦਾਰਥਾਂ ਦੇ ਗਲਣ ਸੜਨ ਨਾਲ ਜੋ ਕਈ ਪ੍ਰਕਾਰ ਦੀਆਂ ਵਾਯੂ ਮੰਡਲ ਨੂੰ ਦੂਸ਼ਿਤ ਕਰ ਦਿੰਦੀਆਂ ਹਨ ਅਸੀਂ ਉਹਨਾਂ ਨੂੰ ਵੀ ਰੋਕਣ ਤੋਂ ਅਸਮਰਥ ਹਾਂ। ਵਾਯੂ ਮੰਡਲ ਨੂੰ ਦੂਸ਼ਿਤ ਹੋਣ ਤੋਂ ਰੋਕਣਾ ਸਾਡੇ ਸਮਾਜ ਲਈ ਇਕ ਚਨੌਤੀ ਹੈ। ਇਸ ਲਈ ਇਸ ਦਾ ਕੋਈ ਤਾਂ ਰੋਲ ਲਭਣਾ ਚਾਹੀਦਾ ਹੈ ਇਸ ਨੂੰ ਜੇਕਰ ਪੂਰੀ ਤਰ੍ਹਾਂ ਖ਼ਤਮ ਨਹੀਂ ਕੀਤਾ ਜਾ ਸਕਦਾ ਤਾਂ ਇਸ ਤੇ ਕਿਸੇ ਹੱਦ ਤੱਕ ਕਾਬੂ ਤਾਂ ਪਾਇਆ ਜਾ ਸਕਦਾ ਹੈ।



ਸਾਰੇ ਉਦਯੋਗਿਕ ਅਤੇ ਹੋਰ ਬਹੁਤ ਸਾਰੇ ਅਜਿਹੇ ਹੀ ਸਾਧਨ ਜਿਹੜੇ ਇਕ ਦਿਨ ਵਿਚ ਅਨੇਕਾਂ ਹੀ ਅਣਜਲੀਆਂ ਗੈਸਾਂ ਧੂੰਏ ਦੇ ਰੂਪ ਵਿਚ ਛੱਡ ਕੇ ਵਾਯੂ ਮੰਡਲ ਨੂੰ ਦੂਸ਼ਿਤ ਕਰਦੇ ਹਨ। ਉਹਨਾਂ ਸਾਰਿਆਂ ਦੀਆਂ ਚਿਮਨੀਆਂ ਉਪਰ ਹੀ ਅਜਿਹੇ ਯੰਤਰ ਫਿਟ ਕਰ ਦੇਣੇ ਚਾਹੀਦੇ ਹਨ ਜੋ ਇਹਨਾਂ ਦੁਆਰਾ ਛੱਡੇ ਧੂੰਏ ਨੂੰ ਚੰਗੀ ਤਰ੍ਹਾਂ ਬਾਲ ਦੇਣ। ਇਸ ਤਰ੍ਹਾਂ ਅਣਜਲੀਆਂ ਗੈਸਾਂ ਹਵਾ ਵਿਚ ਨਹੀਂ ਮਿਲਣਗੀਆਂ ਤੇ ਵਾਯੂ ਮੰਡਲ ਦੂਸ਼ਿਤ ਨਹੀਂ ਹੋਵੇਗਾ।

ਅਸੀਂ ਸਾਹ ਲੈਣ ਨਾਲ ਜੋ ਹਵਾ ਵਿਚ ਕਾਰਬਨ ਡਾਈਆਕਸਾਈਡ ਗੈਸ ਛੱਡਦੇ ਹਾਂ ਇਹ ਵੀ ਵਾਤਾਵਰਣ ਨੂੰ ਦੂਸ਼ਿਤ ਕਰਦੀ ਹੈ ਪ੍ਰੰਤੂ ਇਸ ਨੂੰ ਅਸੀਂ ਜ਼ਿਆਦਾ ਮਿਕਦਾਰ ਵਿਚ ਦਰਖਤ ਲਗਾ ਅਤੇ ਜ਼ਿਆਦਾ ਬਨਸਪਤੀ ਉਗਾ ਕੇ ਫਿਰ ਆਕਸੀਜਨ ਵਿਚ ਬਦਲ ਸਕਦੇ ਹਾਂ। ਇਸ ਤਰ੍ਹਾਂ ਸਾਹ ਦੁਆਰਾ ਵੀ ਵਾਯੂ ਮੰਡਲ ਦੂਸ਼ਿਤ ਹੋਣ ਤੋਂ ਬਚ ਜਾਵੇਗਾ।

ਗਿੱਲੀ ਲੱਕੜੀ ਨੂੰ ਵੀ ਬਾਲ ਕੇ ਕੁਝ ਦੂਸ਼ਿਕ ਅੰਸ਼ਾਂ ਨੂੰ ਹਵਾ ਵਿਚ ਮਿਲਣ ਤੋਂ ਬਚਾਇਆ ਜਾ ਸਕਦਾ ਹੈ ਕਿਉਂਕਿ ਗਿੱਲੀ ਲੱਕੜੀ ਜ਼ਿਆਦਾ ਧੂੰਆਂ ਛੱਡ ਕੇ ਵਾਯੂ-ਮੰਡਲ ਨੂੰ ਦੂਸ਼ਿਤ ਕਰਦੀ ਹੈ। ਇਸ ਲਈ ਬਾਲਣ ਲਈ ਸੁੱਕੀ ਲੱਕੜੀ ਵਰਤਣੀ ਚਾਹੀਦੀ ਹੈ।

ਤਿਉਹਾਰਾਂ ਆਦਿ ਤੇ ਥੋੜ੍ਹੇ ਜਿਹੇ ਆਨੰਦ ਦੀ ਪ੍ਰਾਪਤੀ ਲਈ ਪਟਾਕੇ ਆਦਿ ਚਲਾ ਕੇ ਵਾਤਾਵਰਣ ਨੂੰ ਦੂਸ਼ਿਤ ਨਹੀਂ ਕਰਨਾ ਚਾਹੀਦਾ ਕਿਉਂਕਿ ਇਹ ਸਿਰਫ ਵਾਤਾਵਰਣ ਨੂੰ ਦੂਸ਼ਿਤ ਨਹੀਂ ਕਰਦੇ ਸਗੋਂ ਇਹਨਾਂ ਨਾਲ ਕਈ ਲੋਕ ਅਪਾਹਜ ਵੀ ਹੋ ਜਾਂਦੇ ਹਨ ਜਿਥੇ ਅਸੀਂ ਪਟਾਕੇ ਆਦਿ ਨਾ ਚਲਾਕੇ ਵਾਤਾਵਰਣ ਨੂੰ ਦੂਸ਼ਿਤ ਹੋਣ ਤੋਂ ਬਚਾਵਾਂਗੇ ਉਥੇ ਅਸੀਂ ਧਨ ਦੀ ਵੀ ਬੱਚਤ ਕਰਾਂਗੇ ਕਿਉਂਕਿ ਇਹ ਅਨੁਮਾਨ ਅਨੁਸਾਰ ਅਸੀਂ ਦੀਵਾਲੀ ਦੀ ਰਾਤ ਨੂੰ 197 ਕਰੋੜ 20 ਲੱਖ ਭਾਵ ਲਗਭਗ 200 ਕਰੋੜ ਰੁਪਏ ਪਟਾਕਿਆਂ ਦੇ ਲੇਖੇ ਲਾ ਕੇ ਅਗਨੀ ਨੂੰ ਭੇਂਟ ਕਰ ਦਿੰਦੇ ਹਾਂ ਸਾਨੂੰ ਚਾਹੀਦਾ ਹੈ ਕਿ ਅਸੀਂ ਕਿਸੇ ਵੀ ਤਿਉਹਾਰ ਵਾਲੇ ਦਿਨ ਚੰਗੀ ਖੁਰਾਕ ਨਾਲ ਸੰਤੁਸ਼ਟ ਹੋ ਕੇ ਗਰੀਬਾਂ ਦੀ ਦਿਲ ਖੋਲ੍ਹ ਕੇ ਸਹਾਇਤਾ ਕਰਕੇ ਹੀ ਆਪਣੀ ਸੰਤੁਸ਼ਟੀ ਦਾ ਇਜ਼ਹਾਰ ਕਰੀਏ।

ਬਾਕੀ ਰਹੀ ਗੱਲ ਆਵਾਜਾਈ ਦੇ ਸਾਧਨਾਂ ਦੁਆਰਾ ਵਾਤਾਵਰਣ ਨੂੰ ਦੂਸ਼ਿਤ ਹੋਣ ਦੀ, ਇਸ ਨੂੰ ਕਾਫੀ ਹੱਦ ਤੱਕ ਕਾਬੂ ਪਾਇਆ ਜਾ ਸਕਦਾ ਹੈ, ਜਿਵੇਂ ਥੋੜ੍ਹੇ ਜਿਹੇ ਆਨੰਦ ਲਈ ਐਵੇਂ ਸਕੂਟਰਾਂ, ਕਾਰਾਂ ਆਦਿ ਨੂੰ ਸ਼ਹਿਰਾਂ, ਪਿੰਡਾਂ, ਪਾਰਕਾਂ, ਅਤੇ ਕਾਲਜਾਂ ਵਿਚ ਘੁੰਮਾਉਣ ਟਾਈਮ ਦੀ ਘਾਟ ਨਾ ਹੋਣ ਦੀ ਸੂਰਤ ਵਿਚ ਵੀ ਥੋੜੀ ਦੂਰ ਜਾਣ ਲਈ ਸਕੂਟਰ, ਕਾਰ ਆਦਿ ਦਾ ਸਹਾਰਾ ਲੈਣਾ, ਇਕੱਲੀ ਇਕਹਿਰੀ ਸਵਾਰੀ ਵਾਸਤੇ ਜ਼ਿਆਦਾ ਵਾਤਾਵਰਨ ਦੂਸ਼ਿਤ ਕਰਨ ਵਾਲੀ ਗੱਡੀ ਜਿਵੇਂ ਟ੍ਰੈਕਟਰ, ਵੈਨ ਇਥੋਂ ਤੱਕ ਕਿ ਕਈ ਵਾਰ ਟਰੱਕ ਆਦਿ ਵੀ ਇਕੱਲੀ ਸਵਾਰੀ ਨੂੰ ਕਿਸੇ ਜਗ੍ਹਾਂ ਪਹੁੰਚਾਉਣ ਲਈ ਵਰਤੇ ਜਾਂਦੇ ਹਨ। ਸਾਨੂੰ ਇਹਨਾਂ ਫਜ਼ੂਲ ਗੱਲਾਂ ਤੋਂ ਪਰਹੇਜ਼ ਕਰਨਾ ਚਾਹੀਦਾ ਹੈ। ਤੇ ਸਵਾਰੀ ਮੁਤਾਬਕ ਹੀ ਗੱਡੀ ਦੀ ਵਰਤੋਂ ਕਰਨੀ ਚਾਹੀਦੀ ਹੈ। ਥੋੜੀ ਦੂਰ ਲਈ ਸਾਨੂੰ ਪੈਦਲ ਚਲਣਾ ਚਾਹੀਦਾ ਹੈ। ਉਸ ਤੋਂ ਕੁਝ ਜ਼ਿਆਦਾ ਦੂਰ ਜਾਣ ਵਾਸਤੇ ਸਾਇਕਲ ਦੀ ਵਰਤੋਂ ਕਰਨੀ ਚਾਹੀਦੀ ਹੈ। ਇਸ ਦੇ ਨਾਲ ਜਿੱਥੇ ਸਾਡਾ ਵਾਤਾਵਰਣ ਦੂਸ਼ਿਤ ਹੋਣ ਤੋਂ ਬਚ ਜਾਵੇਗਾ ਉਥੇ ਸਾਡੀ ਸਿਹਤ ਵੀ ਚੰਗੀ ਰਹੇਗੀ ਕਿਉਂਕਿ ਪੈਦਲ ਜਾਂ ਸਾਇਕਲ ਤੇ ਚਲਣ ਨਾਲ ਸਾਡੀ ਕਸਰਤ ਵੀ ਹੁੰਦੀ ਹੈ।

ਵਾਤਾਵਰਣ ਨੂੰ ਦੂਸ਼ਿਤ ਹੋਣ ਤੋਂ ਬਚਾਉਣ ਲਈ ਕੁਝ ਵੱਡੇ ਅਫਸਰ ਤੇ ਲੀਡਰ ਵੀ ਸਹਾਈ ਹੋ ਸਕਦੇ ਹਨ। ਉਹ ਜਦੋਂ ਵੀ ਕਿਤੇ ਜਾਂਦੇ ਆਉਂਦੇ ਹਨ ਉਹਨੀ ਨਾਲ ਲਗਭਗ 15-20 ਕਾਰਾਂ ਜੀਪਾਂ ਦਾ ਕਾਫਲਾ ਹੁੰਦਾ ਹੈ ਪ੍ਰੰਤੂ ਕਿਸੇ ਵੱਡੇ ਮੰਤਰੀ ਹੋਣ ਦੀ ਸੂਰਤ ਵਿਚ ਇਹ ਸੰਖਿਆ 25-30 ਤਕ ਪਹੁੰਚ ਜਾਂਦੀ ਹੈ। ਚੋਣਾਂ ਦੇ ਦਿਨਾਂ ਵਿਚ ਇਸੇ ਤਰ੍ਹਾਂ ਹੀ ਹੁੰਦਾ ਹੈ। ਤੇ ਚੋਣਾਂ ਦੇ ਆਖਰੀ ਦਿਨਾਂ ਵਿਚ ਤਾਂ ਬਸ ਕਮਾਲ ਹੀ ਹੋ ਜਾਂਦੀ ਹੈ ਜਦੋਂ 100-150 ਕਾਰਾਂ, ਜੀਪਾਂ, ਟਰੱਕਾਂ ਆਦਿ ਦੇ ਕਾਫਲੇ ਪਿੰਡਾਂ ਵਿਚੋਂ ਲੰਘਦੇ ਹਨ ਤਾਂ ਉਸ ਵੇਲੇ ਇਹ ਲੀਡਰ ਲੋਕ ਲੋਕਾਂ ਵਿਚ ਆਪਣੀ ਤਾਕਤ ਵਿਖਾਉਣ ਦੇ ਨਾਲ-ਨਾਲ ਵਾਤਾਵਰਣ ਨੂੰ ਧੂੜ, ਧੂੰਏ ਅਤੇ ਸ਼ੋਰ ਨਾਲ ਦੂਸ਼ਿਤ ਕਰਦੇ ਜਾਂਦੇ ਹਨ ਇਸ ਤਰ੍ਹਾਂ ਉਹ ਉਹਨਾਂ ਲੋਕਾਂ ਦੀ ਜ਼ਿੰਦਗੀ ਨਾਲ ਮਜ਼ਾਕ ਕਰਦੇ ਜਾਂਦੇ ਹਨ ਜਿਨ੍ਹਾਂ ਵਿਚ ਉਹ ਆਪ ਵੀ ਸ਼ਾਮਲ ਹੁੰਦੇ ਹਨ।

ਜੇਕਰ ਇਹ ਸਾਰੇ ਅਫਸਰ ਅਤੇ ਮੰਤਰੀ ਲੋਕ ਆਮ ਲੋਕਾਂ ਦੀ ਤਰ੍ਹਾਂ ਆਉਣ ਜਾਣ, ਵਿਖਾਵੇ ਆਦਿ ਤੋਂ ਪਰਹੇਜ ਕਰਨ, ਚੋਣ ਪ੍ਰਚਾਰ ਸੀਮਿਤ ਰੱਖਣ, ਕਿਤੇ ਆਉਣ ਜਾਣ ਤੇ ਘੱਟ ਸੁਰੱਖਿਆ ਅਮਲੇ ਦੀ ਵਰਤੋਂ ਕਰਨ ਤਾਂ ਜਿਥੇ ਇਸ ਮਸ਼ੀਨਰੀ ਦੁਆਰਾ ਵਾਤਾਵਰਨ ਦੂਸ਼ਿਤ ਹੋਣ ਤੋਂ ਬਚ ਜਾਵੇਗਾ ਉਥੇ ਇਹ ਲੋਕ, ਲੋਕਾਂ ਦੇ ਜ਼ਿਆਦਾ ਨੇੜੇ ਜਾਣਗੇ ਅਤੇ ਆਪਸ ਵਿਚ ਗੂੜੇ ਭਾਈਚਾਰੇ ਦੀ ਭਾਵਨਾ ਪੈਦਾ ਕਰਨਗੇ।

# ਧਰਮ ਦੀ ਅਸੀਮ ਰੌਸ਼ਨਾਈ 'ਤੇ ਫਿਰਕੂ ਧੱਬੇ

**—ਹਰਚਰਨ ਬੈਂਸ,**

(ਪੰਜਾਬੀ ਟ੍ਰਿਬਿਊਨ 'ਚੋਂ ਧੰਨਵਾਦ ਸਹਿਤ)

ਲਗਦਾ ਹੈ ਪੀਰ ਪੈਗੰਬਰ ਫਿਰ ਹਾਰਨਗੇ। ਲਗਦਾ ਹੈ ਪਾਵਨ ਫਿਜ਼ਾ ਫਿਰ ਇਕ ਸੜੀ ਹੋਈ ਲਾਸ਼ ਵਾਂਗ ਬਦਬੂ ਛੱਡੇਗੀ। ਹੈਰਾਨੀ ਵਾਲੀ ਗੱਲ ਹੈ ਕਿ ਪੀਰ ਪੈਗੰਬਰ ਹਮੇਸ਼ਾਂ ਹਾਰਦੇ ਹੀ ਆਏ ਹਨ। ਅਤੇ ਹਾਰਦੇ ਵੀ ਸਿਰਫ ਆਪਣੇ ਪੈਰੋਕਾਰਾਂ ਕੋਲੋਂ ਹੀ। ਆਮ ਆਦਮੀ, ਜਿਸ ਨੂੰ ਅਸੀਂ ਬਹੁਤ ਭੋਲਾ ਅਤੇ ਦਿਲ ਦਾ ਸਾਫ ਸਮਝਦੇ ਹਾਂ, ਅਸਲ ਵਿਚ ਪੀਰਾਂ ਪੈਗੰਬਰਾਂ ਦਾ ਸਭ ਤੋਂ ਵੱਡਾ ਅਤੇ ਚਲਾਕ ਦੁਸ਼ਮਣ ਹੈ। ਇਹ ਕੁਝ ਵੀ ਪਿਆ ਕਹੇ ਪਰ ਅਸਲ ਵਿਚ ਇਸ ਦੀਆਂ ਕਰਤੂਤਾਂ ਇਹ ਜ਼ਾਹਿਰ ਕਰਦੀਆਂ ਹਨ ਕਿ ਇਹ ਆਪਣੇ ਆਪ ਨੂੰ ਗੁਰੂਆਂ ਨਾਲੋਂ, ਪੀਰਾਂ ਪੈਗੰਬਰਾਂ ਨਾਲੋਂ ਬਹੁਤ ਜ਼ਿਆਦਾ ਵੱਡਾ ਸਮਝਦਾ ਹੈ। ਉਪਰੋਂ-ਉਪਰੋਂ ਤਾਂ ਇਹ ਗੁਰੂਆਂ ਨੂੰ ਸਜਦੇ ਕਰਦਾ ਹੈ। ਉਨ੍ਹਾਂ ਦੀਆਂ ਕਹੀਆਂ ਗੱਲਾਂ ਨੂੰ ਇਲਾਹੀ ਵਚਨ ਦੱਸਦਾ ਹੈ। ਉਨ੍ਹਾਂ ਦੇ ਲਿਖੇ ਵੇਦਾਂ ਨੂੰ, ਗ੍ਰੰਥਾਂ ਨੂੰ 'ਪਾਵਨ' ਦੱਸਦਾ ਹੈ ਪਰ ਅਸਲ ਵਿਚ ਆਪਣੇ ਕਿਰਦਾਰ ਵਿਚੋਂ ਜ਼ਹਿਰੀਲੀ ਨਫ਼ਰਤ ਨੂੰ ਛੱਡਣ ਲਈ ਤਿਆਰ ਹੀ ਨਹੀਂ। ਬਲਕਿ ਇਸ ਨਫ਼ਰਤ ਦਾ ਅਸ਼ਲੀਲ ਵਿਖਾਵਾ 'ਪਾਵਨ' ਵੇਦ ਕਤੇਬਾਂ ਦੀ ਆੜ ਵਿਚ ਹੀ ਕਰਦਾ ਹੈ।

## ਨਾਪਾਕ

ਸੰਨ 1947 ਤੋਂ ਪਹਿਲਾਂ ਮਸਜਿਦਾਂ ਵਿਚ ਸੂਰਾਂ ਦੇ ਸਿਰ ਸੁੱਟੇ ਗਏ ਤੇ ਅੱਲ੍ਹਾ ਇਸ ਨਾਲ 'ਨਾਪਾਕ' ਹੋ ਗਿਆ। ਅੱਲ੍ਹਾ ਜੋ ਕਿ ਦੁਨਿਆਵੀ ਗੰਦਗੀ ਤੋਂ ਉਪਰ ਹੈ ਜਿਸ ਬਾਰੇ ਮੁਹੰਮਦ ਸਾਹਿਬ ਨੇ ਕਿਹਾ ਸੀ ਕਿ ਉਸ ਨੂੰ ਇਨਸਾਨ ਦੀ ਅਸ਼ਲੀਲਤਾ ਤਾਂ ਕੀ ਖੁਦ ਸ਼ੈਤਾਨ ਦੇ ਗੰਦ ਦਾ ਪਸਾਰਾ ਵੀ ਨਹੀਂ ਛੂਹ ਸਕਦਾ। ਉਹ ਅੱਲ੍ਹਾ ਜੋ ਕਿ ਘਟ-ਘਟ ਵਿਚ ਵਸਦਾ ਹੈ ਉਹ ਇਕ ਇਟਾਂ ਗਾਰੇ ਦੀ ਮਸਜਿਦ ਅੰਦਰ ਇਕ ਖਾਸ ਜਾਨਵਰ ਦੀ ਲਾਸ਼ ਸੁੱਟਣ ਨਾਲ ਕਿੰਨੀ ਛੇਤੀ ਨਾਪਾਕ ਹੋ ਜਾਂਦਾ ਹੈ ਇਹ ਹੈਰਾਨ ਕਰ ਦੇਣ ਵਾਲੀ ਗੱਲ ਹੈ।

ਫਿਰ 1947 ਵਿਚ ਹੀ ਦੂਜੇ ਰੱਬ ਨੇ ਬਦਲਾ ਲਿਆ (ਭਾਵੇਂ ਅਸੀਂ ਉਪਰੋਂ ਰੱਬ ਨੂੰ ਇਕ ਹੀ ਮੰਨਦੇ ਹਾਂ, ਭਾਵੇਂ ਅਸੀਂ "ਸਭ ਮੈ ਸਾਚਾ ਏਕੋ ਸੋਈ" ਦੀ ਧੁਨ ਅਲਾਪਦੇ ਅਲਾਪਦੇ ਮਸਤ ਹੋ ਉਠਦੇ ਹਾਂ ਪਰ ਸਚਾਈ ਇਹ ਹੈ ਕਿ ਹਰ ਕਿਸੇ ਦਾ ਆਪਣਾ ਆਪਣਾ ਹੀ ਰੱਬ ਹੈ। ਮੇਰੇ ਰੱਬ ਦੀ ਬੇਹੁਰਮਤੀ ਕਰੋਗੇ ਤਾਂ ਮੈਂ ਤੁਹਾਡੇ ਦੀ ਕਰਾਂਗਾ। ਇੰਜ ਹੈ ਜਿਵੇਂ ਇਕ ਪਾਗਲ ਬੱਚਾ ਆਪਣੀ ਮਾਂ ਦੀ ਇਕ ਬਾਂਹ ਵੱਢ ਦੇਵੇ ਤਾਂ ਦੂਜਾ ਬੱਚਾ ਇਸ ਦਾ ਬਦਲਾ ਲੈਣ ਲਈ ਉਸੇ ਸਮੇਂ ਮਾਂ ਦੀ ਦੂਜੀ ਬਾਂਹ ਵੱਢ ਸੁੱਟੇ)। ਸੰਨ 1957 ਵਿਚ ਰੱਬ ਦੇ ਦੂਜੇ ਬੱਚੇ ਨੇ ਬਦਲਾ ਲਿਆ ਅਤੇ ਮਦਰਾਂ ਵਿਚ ਗਊਆਂ ਦੇ ਸਿਰ ਸੁੱਟੇ ਗਏ। ਇਸ ਨਾਲ ਰੱਬ ਪ੍ਰਮਾਤਮਾ, ਭਗਵਾਨ ਅਪਵਿੱਤਰ ਹੋ ਗਿਆ। ਪ੍ਰਮਾਤਮਾ ਜੋ ਕਿ ਪਤਿਤ ਪਾਵਨ ਹੈ। ਉਹ ਨਾ ਪਤਿਤ ਰਿਹਾ ਨਾ ਪਾਵਨ ਅਤੇ ਉਸ ਤੋਂ ਬਾਅਦ ਪਾਗਲਪਣ ਦੀ ਜੋ ਹਨੇਰੀ ਚੱਲੀ, ਉਸ ਨੇ ਲੱਖਾਂ ਮਾਸੂਮ ਜਿੰਦੜੀਆਂ ਨਿਗਲ ਲਈਆਂ। ਲੱਖਾਂ ਹੋਰ ਲੋਕ ਘਰੋਂ ਬੇਘਰ ਹੋਏ। ਹਜ਼ਾਰਾਂ ਮਾਸੂਮ ਬੱਚੀਆਂ ਦੀ ਇੱਜ਼ਤ ਲੁੱਟੀ ਗਈ। ਬੱਚੀਆਂ ਦੀ ਇੱਜ਼ਤ ਲੁੱਟਣ ਵਾਲੇ "ਮੁਜਾਹਦੀਨ" ਜਾਂ ਰਾਮ ਭਗਤ "ਕਾਰ ਸੇਵਕ" ਕੌਣ ਸਨ? ਅਸੀਂ ਧਰਮ ਦੀ ਝੂਠੀ ਸ਼ਾਨ ਬਣਾਏ ਰੱਖਣ ਲਈ ਕਹਿ ਦਿੰਦੇ ਹਾਂ ਕਿ ਇਹ ਸ਼ੈਤਾਨ ਨਾ ਤਾਂ ਹਿੰਦੂ ਸਨ ਨਾ ਸਿੱਖ ਨਾ ਮੁਸਲਮਾਨ। ਇਹ ਤਾਂ ਇਨਸਾਨ ਵੀ ਨਹੀਂ ਸਨ। ਇਹ ਤਾਂ ਦਰਿੰਦੇ ਸਨ। ਪਰ ਨੰਗਾ ਸੱਚ ਇਹ ਹੈ ਕਿ ਮਾਵਾਂ ਦੀ ਗੋਦ ਵਿਚੋਂ ਬੱਚਿਆਂ ਨੂੰ ਖੋਹ ਕੇ ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੇ ਪੇਟਾਂ ਵਿਚ ਖੰਜਰ ਮਾਰਨ ਵਾਲੇ, ਨਿੱਕੇ-ਨਿੱਕੇ ਵੀਰਾਂ ਦੇ ਸਾਹਮਣੇ ਉਨ੍ਹਾਂ ਦੀਆਂ ਭੈਣਾਂ ਨੂੰ ਨੰਗਿਆਂ ਕਰ ਕੇ ਉਨ੍ਹਾਂ ਦਾ ਬਲਾਤਕਾਰ ਕਰਨ ਵਾਲੇ ਕੋਈ ਦਰਿੰਦੇ ਨਹੀਂ ਸਨ ਇਹ ਇਨਸਾਨ ਹੀ ਸਨ। ਬਲਕਿ ਇਹ ਹਿੰਦੂ ਸਨ, ਸਿੱਖ ਸਨ, ਮੁਸਲਮਾਨ ਸਨ। ਨਹੀਂ ਤਾਂ ਕਿਉਂ ਕਿਸੇ ਸਿੱਖ ਨੇ ਸਿੱਖ ਬੱਚੀ ਦੀ ਇਜ਼ਤ ਨਾ ਲੁੱਟੀ, ਨਾ ਹੀ ਮੁਸਲਮਾਨ ਨੇ ਮੁਸਲਮਾਨ ਬੱਚਿਆਂ ਨੂੰ ਮਾਰਿਆ, ਨਾ ਹੀ ਕਿਸੇ ਹਿੰਦੂ ਨੇ ਕਿਸੇ ਹਿੰਦੂ ਔਰਤ ਨੂੰ ਚੌਰਸਤੇ ਵਿਚ ਨੰਗੇ ਕਰ ਕੇ ਜ਼ਲੀਲ ਕੀਤਾ? ਕਿਉਂ?

## ਖਤਰਨਾਕ ਦਰਿੰਦਾ

ਇਸ ਲਈ ਕਿ ਦਰਿੰਦਿਆਂ ਨੂੰ, ਵਹਿਸ਼ੀਆਂ ਨੂੰ ਅਸੀਂ ਜਿੰਨਾ ਮਰਜ਼ੀ ਨਿੰਦੀ ਜਾਈਏ ਪਰ ਅਸਲ ਵਿਚ ਸਭ ਤੋਂ ਖ਼ਤਰਨਾਕ ਦਰਿੰਦਾ ਖ਼ੁਦ ਇਨਸਾਨ ਹੀ ਹੈ। ਫਿਰਕੂ "ਵਹਿਸ਼ਤ" ਵਿਚ ਆ ਕੇ ਇਨਸਾਨ ਜੋ ਕਿਰਦਾਰ ਦਿਖਾਉਂਦਾ ਹੈ ਉਸ ਦਾ



ਮੁਕਾਬਲਾ ਵਹਿਸ਼ੀ ਵਿਚਾਰੇ ਕਿਥੋਂ ਕਰ ਸਕਦੇ ਹਨ। ਕਿਹੜਾ ਜਾਨਵਰ ਸਕੀਮਾਂ ਬਣਾਉਂਦਾ ਫਿਰਦਾ ਹੈ? ਮਿੱਟੀ ਦਾ ਤੇਲ ਇਕੱਠਾ ਕਰਦਾ ਫਿਰਦਾ ਹੈ? ਜਾਂ ਰਾਤ ਭਰ ਨਫਰਤ ਵਿਚ ਤਿਲਮਿਲਾਉਂਦਾ ਹੈ ਕਿ ਕਿਵੇਂ ਸਵੇਰ ਹੁੰਦੇ ਹੀ ਉਹ ਆਪਣੇ ਦੁਸ਼ਮਣ ਨੂੰ ਧੋਖੇ ਨਾਲ ਮਾਰ ਦੇਵੇ? ਮਾਰ ਹੀ ਨਾ ਦੇਵੇ, ਬਲਕਿ ਉਸ ਤੋਂ ਪਹਿਲਾਂ ਉਸ ਨੂੰ ਤਸੀਹੇ ਦੇਵੇ, ਉਸ ਨੂੰ ਬੇਇਜ਼ਤ ਕਰੇ। ਜਾਨਵਰ ਤਾਂ ਬੇਚਾਰਾ ਕਦੇ ਭੁੱਖ ਤੋਂ ਸਤਾਇਆ ਜਾਂ ਆਪਣੀ ਜਾਨ ਨੂੰ ਖਤਰੇ ਵਿਚ ਸਮਝ ਕੇ ਹੀ "ਹਿੰਸਾ" ਕਰਦਾ ਹੈ। ਇਨਸਾਨ ਹੀ ਹੈ ਜੋ 'ਯੋਜਨਾਬੱਧ ਹਿੰਸਾ' ਕਰਦਾ ਹੈ। ਇਨਸਾਨ ਹੀ ਹੈ ਜੋ ਬੱਸਾਂ ਰੋਕ ਕੇ ਅਨਮੋਲ ਜ਼ਿੰਦੜੀਆਂ ਨੂੰ ਵਿਚੋਂ ਕੱਢ ਕੇ ਕਤਾਰਾਂ ਵਿਚ ਖੜ੍ਹੇ ਕਰ ਕੇ ਗੋਲੀਆਂ ਨਾਲ ਭੁੰਨ ਸਕਦਾ ਹੈ। ਇਨਸਾਨ ਹੀ ਹੈ ਜੋ ਬਜ਼ੁਰਗਾਂ ਅਤੇ ਬੱਚਿਆਂ ਦੇ ਗਲਾਂ ਵਿਚ ਜਲਦੇ ਟਾਇਰ ਪਾ ਕੇ ਉਨ੍ਹਾਂ ਨੂੰ ਜਿੰਦਾ ਜਲਾ ਸਕਦਾ ਹੈ। ਹੈਵਾਨ ਵਿਚਾਰੇ ਇਨਸਾਨ ਦਾ ਮੁਕਾਬਲਾ ਕਿਥੋਂ ਤੇ ਕਿਵੇਂ ਕਰ ਸਕਦੇ ਹਨ?

ਪੰਜਾਬ ਵਿਚ ਪਿਛਲੇ 10 ਸਾਲਾਂ ਤੋਂ ਜੋ ਕੁਝ ਵੀ ਹੋ ਰਿਹਾ ਹੈ ਜਾਂ ਇਸ ਦੇ "ਪ੍ਰਤੀਕਰਮ" ਦੇ ਨਾਮ ਉਤੇ ਜੋ ਕੁਝ ਵੀ ਪੰਜਾਬ ਤੋਂ ਬਾਹਰ ਕੀਤਾ ਗਿਆ ਹੈ, ਉਸ ਨੂੰ ਸਿਰਫ "ਵਹਿਸ਼ੀਪੁਣਾ" ਕਹਿ ਕੇ ਗੱਲ ਖਤਮ ਕਰ ਦੇਣਾ ਵਿਚਾਰੇ ਵਹਿਸ਼ੀਆਂ ਨਾਲ ਧੱਕਾ ਹੈ। ਅਸਲ ਵਿਚ ਜਦੋਂ ਅਸੀਂ ਕਹਿੰਦੇ ਹਾਂ ਕਿ ਇਨਸਾਨ ਰੱਬ ਦੀ ਸਭ ਤੋਂ ਵਧੀਆ ਉਤਪਤੀ ਹੈ ਅਤੇ ਜਦੋਂ ਅਸੀਂ ਆਪਣੇ ਆਪ ਨੂੰ ਇਸ ਗੱਲ ਉਤੇ ਮੁਬਾਰਕਾਂ ਦਿੰਦੇ ਹਾਂ ਕਿ ਸਾਡੇ ਕੋਲ ਦਿਮਾਗ ਹੈ ਅਤੇ ਇਸ ਕਰ ਕੇ ਅਸੀਂ ਸਾਰੀ ਕੁਦਰਤ ਦੀ ਉਤਮ ਉਦਾਹਰਣ ਹਾਂ, ਤਾਂ ਇਹ ਗੱਲ ਸੱਚ ਤਾਂ ਵਾਕਈ ਹੈ। ਪਰ ਉਸ ਤਰ੍ਹਾਂ ਨਹੀਂ ਜਿਸ ਤਰ੍ਹਾਂ ਅਸੀਂ ਸਮਝਦੇ ਹਾਂ। ਵਾਕਈ ਸਾਡੇ ਕੋਲ ਦਿਮਾਗ ਹੈ। ਨਹੀਂ ਤਾਂ ਕਿਵੇਂ ਅਸੀਂ ਸਭ ਨੂੰ ਧੋਖਾ ਦੇ ਕੇ ਉਹ ਚਾਲਾਂ ਚੱਲਣ ਵਿਚ ਕਾਮਯਾਬ ਹੋ ਜਾਂਦੇ ਹਾਂ ਜਿਸ ਨਾਲ ਕਿ ਸਾਡੇ ਸੁਆਰਥ ਦੇ ਹਿਤ ਸਾਰੀ ਦੁਨੀਆਂ ਅੱਗ ਵਿਚ ਝੁਲਸਦੀ ਰਹੇ।

## ਦਮੂੰਹਾਂ ਕਿਰਦਾਰ

ਮੰਦਰ, ਗੁਰਦੁਆਰੇ, ਮਸਜਿਦ ਜਾਂ ਗਿਰਜੇ ਅਸਲ ਵਿਚ ਇਹ ਸਾਰੇ ਦੇ ਸਾਰੇ ਇਨਸਾਨ ਦੇ ਦਮੂੰਹੇ ਕਿਰਦਾਰ ਦੇ ਸਰਵਸ੍ਰੇਸ਼ਠ ਚਿੰਨ੍ਹ ਹਨ। ਸੁਬ੍ਹਾ ਸਵੇਰੇ, ਅੰਮ੍ਰਿਤ ਵੇਲੇ ਉਠ ਕੇ ਤੁਸੀਂ ਲੋਕਾਂ ਨੂੰ ਰੱਬ ਦੇ ਇਨ੍ਹਾਂ ਘਰਾਂ ਵੱਲ ਜਾਂਦੇ ਦੇਖੋ। ਕਿੰਨੇ ਭੋਲੇ ਲਗਦੇ ਹਨ। ਸਿਰ ਢਕਿਆ ਹੋਵੇਗਾ। ਰੱਬ ਵਿਚ ਕਦੇ ਮਾਲਾ, ਕਦੇ ਕੁਮੰਡਲ, ਨੰਗੇ ਪੈਰ, ਅੱਖਾਂ ਵਿਚ ਸ਼ਰਾਫਤ। ਬੁੱਲ੍ਹਾਂ ਉਤੇ ਸਰਬ-ਲੁਕਾਈ ਲਈ ਸਨੇਹ ਭਰੀ ਮੁਸਕਾਨ। ਅਤੇ ਇਸ ਦੇ ਨਾਲ ਰਾਮ ਰਾਮ, ਵਾਹਿਗੁਰੂ ਵਾਹਿਗੁਰੂ, ਅੱਲ੍ਹਾ ਅੱਲ੍ਹਾ। ਸ਼ਰਾਫਤ ਅਤੇ ਕਰੁਨਾ ਦੀ ਚਲਦੀ ਫਿਰਦੀ ਤਸਵੀਰ। ਨਿਮਰਤਾ ਦਾ ਮੁਜੱਸਮਾ। ਵਾਕਈ, ਉਸ ਵਕਤ ਆਦਮੀ ਰੱਬ ਦੀ ਸਭ ਤੋਂ ਪਿਆਰੀ ਚੀਜ਼ ਨਜ਼ਰ ਆਏਗੀ।

ਫਿਰ ਇਸੇ ਸ਼ਖਸ ਨੂੰ ਮੰਦਰ, ਮਸਜਿਦ, ਗੁਰਦੁਆਰੇ ਜਾਣ ਤੋਂ ਬਾਅਦ ਵਿਚ ਮਿਲੋ। ਝੂਠ, ਕਪਟ, ਲੜਾਈ, ਝਗੜਾ ਕਿਵੇਂ ਮੈਂ ਕੋਈ ਐਸੀ ਚਾਲ ਚੱਲਾਂ ਕਿ ਗਵਾਂਢੀ ਦੇ ਸਾਰੇ ਗਾਹਕ ਟੁੱਟ ਕੇ ਮੇਰੇ ਵਲ ਆ ਜਾਣ। ਰੱਬ ਨਾਲ ਸਾਡੀ ਤਜ਼ਾਰਤ ਹੈ। ਮੈਂ ਰੋਜ਼ ਗੁਰਦੁਆਰੇ ਜਾਵਾਂਗਾ। ਮੇਰਾ ਬੱਚਾ ਦਸਵੀਂ 'ਚੋਂ ਅੱਵਲ ਆ ਜਾਵੇ। ਇੰਨਾ ਹੀ ਨਹੀਂ ਬਲਕਿ ਇਹ ਸੀ ਕਿ ਮੇਰੇ ਫਲਾਂ ਫਲਾਂ ਗਵਾਂਢੀ ਦਾ ਬੱਚਾ ਮੇਰੇ ਬੱਚੇ ਤੋਂ ਅੱਗੇ ਨਾ ਨਿਕਲ ਸਕੇ। ਸਾਨੂੰ ਆਪਣੀ ਕਾਮਯਾਬੀ ਦੀ ਖੁਸ਼ੀ ਓਨੀ ਨਹੀਂ ਹੁੰਦੀ ਜਿੰਨੀ ਦੂਸਰਿਆਂ ਦੀ ਨਾਕਾਮਯਾਬੀ ਦੀ।

ਰੱਬ ਨਾਲ ਸਾਡੇ ਹੋਰ ਵੀ ਵਪਾਰ ਹਨ। ਮੇਰੇ ਬੱਚੇ ਨੂੰ ਨੌਕਰੀ ਮਿਲ ਜਾਵੇ ਅਖੰਡ ਪਾਠ ਕਰਵਾਗਾਂ। ਮੈਂ ਉਚੇ ਅਹੁਦੇ ਉਤੇ ਪਹੁੰਚ ਜਾਵਾਂ, ਗੁਰਦੁਆਰੇ ਦੀ ਇਮਾਰਤ ਲਈ ਇਕ ਲੱਖ ਰੁਪਏ ਦੇਵਾਂਗਾ। ਮੈਂ ਮੰਦਰ ਲਈ ਜਾਂ ਗੁਰਦੁਆਰੇ ਲਈ ਤਿੰਨ ਛੱਤ ਵਾਲੇ ਪੱਖੇ ਦਾਨ ਦੇਵਾਂਗਾ। ਅਤੇ ਤੁਸੀਂ ਕਦੇ ਮੰਦਰ ਜਾਂ ਗੁਰਦੁਆਰੇ ਜਾਓ। ਤੁਸੀਂ ਦੇਖੋਗੇ, ਇਕੱਲੀ ਇੱਟ ਉਤੇ, ਹਰ ਇਕ ਪੱਖੇ ਉਤੇ ਹਰ ਇਕ ਟਿਊਬ ਉਤੇ, ਇਥੋਂ ਤਕ ਕਿ ਤਾਕੀਆਂ ਦੇ ਫੱਟਿਆਂ ਉਤੇ ਲਿਖਿਆ ਹੋਵੇਗਾ, 'ਸੇਵਾ ਕਰਾਈ ਸਰਦਾਰ ਸ੍ਰੀ ਫਲਾਂ ਫਲਾਂ ਨੇ।' ਸਾਡੇ ਰੱਬ ਦੇ ਘਰ ਵਿਚ ਦਿੱਤੇ ਦਾਨ ਵੀ ਅਸਲ ਵਿਚ ਸਮਾਜ ਵਿਚ ਆਪਣੀ ਬੱਲੇ-ਬੱਲੇ ਕਰਵਾਉਣ ਦੇ ਜ਼ਰੀਏ ਹਨ। ਦਾਨ ਦੇਣ ਦਾ ਕੀ ਫਾਇਦਾ ਜੇ ਆਂਢੀਆਂ-ਗਵਾਂਢੀਆਂ ਨੂੰ, ਸ਼ਰੀਕਾਂ ਨੂੰ ਪਤਾ ਹੀ ਨਾ ਚਲਿਆ? ਅਸੀਂ ਰੱਬ ਦੇ ਘਰਾਂ ਵਿਚ ਜਾ ਕੇ ਵੀ ਆਪਣੇ ਅਭਿਆਨ ਦੀ ਪੂਰਤੀ ਦੇ ਚਲਾਕ ਜ਼ਰੀਏ ਲੱਭ ਲੈਂਦੇ ਹਾਂ।

## ਰੱਬ ਨਾਲ ਵਾਅਦੇ

ਮੇਰੇ ਬੱਚੇ ਨੂੰ ਆਈ. ਏ. ਐਸ. ਵਿਚ ਲੈ ਲਿਆ ਗਿਆ। ਮੈਂ ਅਖੰਡ ਪਾਠ ਕਰਵਾਵਾਂਗਾ। ਜੇ ਸਿੱਖ ਹਾਂ ਤਾਂ ਗੁਰੂ ਗ੍ਰੰਥ ਸਾਹਿਬ ਦਾ ਕਰਵਾਵਾਂਗਾ ਜੇ ਹਿੰਦੂ ਹਾਂ ਤਾਂ ਗੀਤਾ। ਅਖੰਡ ਪਾਠ ਕਰਵਾਉਣ ਨਾਲ ਮੈਂ ਰੱਬ ਨਾਲ ਕੀਤਾ ਕੋਈ ਵਾਅਦਾ ਪੂਰਾ ਕਰਾਂਗਾ। ਨਹੀਂ ਤਾਂ ਸ਼ਾਇਦ ਰੱਬ ਨਰਾਜ਼ ਹੀ ਹੋ ਜਾਏ। ਕੌਣ ਜਾਣੇ, ਰੱਬ ਵੀ ਸਾਡੀ ਗਵਾਂਢਣ ਵਰਗਾ ਲੜਾਕਾ ਹੋਏ ਜਾਂ ਉਸ ਦੇ

ਬੱਚੇ ਵਰਗਾ ਚਿੜਚਿੜਾ। ਹਾਂ, ਅਖੰਡ ਪਾਠ ਕਰਵਾ ਦਿਆਂਗਾ। ਅਖੰਡ ਪਾਠ ਦਾ ਉਚਾਰਨ ਕੋਈ ਹੋਰ ਪਡਤ ਜਾਂ ਗਿਆਨੀ ਕਰਨਗੇ। ਮੈਂ ਤਾਂ ਪੂਰੇ 48 ਘੰਟੇ ਸੁਣ ਵੀ ਨਹੀਂ ਸਕਾਂਗਾ। ਜੇ ਸੁਣ ਵੀ ਸਕਿਆ ਤਾਂ ਕਿੰਨੇ ਕੁ ਇਕਾਗਰ ਚਿਤ ਨਾਲ ਸੁਣਾਂਗਾ? ਆਖਿਰ ਮੇਰਾ ਧਿਆਨ ਤਾਂ ਇਸ ਗੱਲ ਵਿਚ ਹੀ ਰਹਿਣਾ ਹੈ ਕਿ ਕੀ ਪਿੰਡ ਦੀਆਂ ਵੱਡੀਆਂ ਵੱਡੀਆਂ ਹਸਤੀਆਂ ਨੂੰ ਭੋਗ ਤੋਂ ਬਾਅਦ ਚੰਗਾ ਖਾਣਾ ਵੀ ਮਿਲਿਆ ਕਿ ਨਹੀਂ। ਕੌਣ ਕੌਣ ਆਏ, ਹਨ? ਜੇ ਗਵਾਂਢੀਆਂ ਦੇ ਕਿਸੇ ਭੋਗ 'ਤੇ ਦੋ ਪੰਚ ਆਏ ਸਨ, ਤਾਂ ਮੇਰੇ ਸਰਪੰਚ ਆਉਣਾ ਚਾਹੀਦਾ ਹੈ। ਹਾਂ ਜੇ ਥਾਣੇਦਾਰ ਆਇਆ ਸੀ ਤਾਂ ਮੇਰੇ ਘਰ ਡੀ. ਸੀ. ਆਉਣਾ ਚਾਹੀਦਾ ਹੈ ਵਗੈਰਾ, ਵਗੈਰਾ। ਬਾਣੀ ਸੁਣਨ ਦੀ, ਸੁਣ ਕੇ ਉਸ ਦੀ ਗਹਿਰਾਈ ਵਿਚ ਡੁੱਬ ਜਾਣ ਦੀ ਉਸ ਵਿਚ ਡੁੱਬ ਜਾਣ ਤੋਂ ਬਾਅਦ ਆਪਣੀ ਨਫਰਤ, ਛੋਟਾਪਣ, ਈਰਖਾ ਤੋਂ ਉਪਰ ਉਠਣ ਦੀ ਕੀ ਜ਼ਰੂਰਤ? ਆਖਿਰ ਦੁਨੀਆਂ ਤਾਂ ਦੁਨੀਆਂਦਾਰੀ ਨਾਲ ਹੀ ਚਲਦੀ ਹੈ? ਗੁਰੂ ਨਾਨਕ ਦੇਵ ਜੀ ਨੇ 'ਆਰਤੀ' ਬਾਰੇ ਲਿਖਿਆ ਸੀ ਕਿ ਉਸ ਦੀ ਕੋਈ ਆਰਤੀ ਕਿਵੇਂ ਉਤਾਰ ਸਕਦਾ ਹੈ, ਇਹ ਸਾਰੀ ਸ੍ਰਿਸ਼ਟੀ ਉਸ ਦੀ ਆਰਤੀ ਹੀ ਹੈ। ਬਾਬਾ ਨਾਨਕ ਦੇ ਇਨ੍ਹਾਂ ਅਲੌਕਿਕ ਵਚਨਾਂ ਦਾ ਸਾਡੇ 'ਤੇ ਕੀ ਅਸਰ ਹੈ? ਅਸੀਂ ਤਾਂ ਸਮਝਦੇ ਹਾਂ ਕਿ ਜੇ ਰੱਬ ਸਾਹਮਣੇ ਅਸੀਂ 'ਝੁਕੇ' ਨਾ, ਜੇ ਅਸੀਂ ਪੂਜਾ, ਅਰਚਨਾ, ਵੰਦਨਾ ਨਾ ਕੀਤੀ ਤਾਂ ਹੋਵੇ ਨਾ ਹੋਵੇ ਰੱਬ ਨਾਰਾਜ਼ ਹੀ ਹੋ ਜਾਏ ਅਤੇ ਮੇਰੀ ਨੌਕਰੀ ਹੀ ਜਾਂਦੀ ਰਹੇ।

ਗੁਰੂ ਗ੍ਰੰਥ ਸਾਹਿਬ ਤੋਂ ਨਿਕਲਦੇ ਅਥਾਹ ਪ੍ਰਕਾਸ਼ ਨੂੰ ਦੇਖਣ ਦੀ ਸਾਡੀ ਹਿੰਮਤ ਹੀ ਨਹੀਂ ਬਲਕਿ ਉਸ ਦੀ ਤਾਂ ਸਾਨੂੰ ਇੱਛਾ ਵੀ ਨਹੀਂ। ਕੀ ਲੈਣਾ ਗਹਿਰੇ ਸਮੁੰਦਰ ਵਿਚ ਡੁਬਕੀ ਲਗਾ ਕੇ? ਕਿਤੇ ਡੁਬ ਹੀ ਨਾ ਜਾਈਏ। ਗੀਤਾ ਦੇ ਅਸੀਮ ਅੰਬਰ ਵਿਚ ਅਸੀਂ ਉਡਾਰੀ ਲਾਉਣ ਤੋਂ ਡਰਦੇ ਹਾਂ ਕਿ ਕਿਤੇ ਅਸਮਾਨ ਵਿਚ ਹੀ ਗੁਆਚ ਨਾ ਜਾਈਏ। ਧਰਮ ਤੋਂ ਸਾਡਾ ਅਰਥ ਸਿਰਫ ਰੱਬ ਨਾਲ ਲੈਣ ਦੇਣ ਹੀ ਹੈ। ਬਲਕਿ ਲੈਣ ਲੈਣ ਹੀ ਹੈ। ਬਾਣੀਆ ਕਹਿੰਦਾ ਹੈ ਕਿ ਜੇ ਲੱਖ ਰੁਪਏ ਦੀ ਬੱਚਤ ਹੋਈ ਤਾਂ ਦਸ ਹਜ਼ਾਰ ਮੰਦਰ ਉਤੇ ਚੜ੍ਹਾਵਾਂਗਾ। ਬਹੁਤ ਵਧੀਆ ਸੌਦਾ ਹੈ। ਇਕ ਦਿਉ ਤੇ ਬਦਲੇ ਵਿਚ ਦਸ ਲਉ। ਜੇ ਦਸ ਹਜ਼ਾਰ ਦੇ ਕੇ ਲੱਖ ਮਿਲਦਾ ਹੈ, ਤਾਂ ਨਫਾ ਹੀ ਨਫਾ।

### ਦੁਕਾਨਦਾਰੀ

ਸਾਡਾ ਧਰਮ ਤੋਂ ਅਸਲੀ ਮੰਤਵ ਬਾਣੀਏ ਦੀ ਦੁਕਾਨਦਾਰੀ ਹੈ। ਫਿਰ ਸਾਨੂੰ ਕੀ ਹੱਕ ਹੈ ਮੰਦਰਾਂ ਦੀ, ਮਸਜਿਦਾਂ ਦੀ, ਗੁਰਦੁਆਰਿਆਂ ਦੀ ਪਵਿਤਰਤਾ ਦੀ ਗੱਲ ਕਰਨ ਦਾ? ਉਹ ਪ੍ਰਮਾਤਮਾ ਜੋ ਸਭ ਵਿਚ ਬਿਰਾਜਮਾਨ ਹੈ, ਜ਼ਰੂਰ ਉਨ੍ਹਾਂ ਵਿਚ ਹੀ ਬਿਰਾਜਮਾਨ ਹੋਵੇਗਾ ਜਿਨ੍ਹਾਂ ਨੂੰ ਕਿ ਅਸੀਂ ਮੰਦਰ ਦੀ 'ਬੇਹੁਰਮਤੀ' ਦਾ ਬਦਲਾ ਲੈਣ ਲਈ ਆਪਣੀ ਹਵਸ ਦਾ ਸ਼ਿਕਾਰ ਬਣਾਉਂਦੇ ਹਾਂ। ਸਾਡੇ ਗੁਰੂਆਂ, ਰਿਸ਼ੀਆਂ ਮੁਨੀਆਂ ਨੇ ਸਾਨੂੰ ਕਾਫੀ ਸਮਝਾਇਆ। ਪਰ ਰਿਸ਼ੀਆਂ ਦਾ, ਗੁਰੂਆਂ ਦਾ ਧਰਮ ਦਾ ਫਲਸਫਾ ਸਾਡੇ ਰਾਸ ਨਹੀਂ ਆਉਂਦਾ ਕਿਉਂਕਿ ਉਹ ਸਚਾਈ ਦੀ ਭਾਲ ਵਿਚ ਫਿਰਦੇ ਰਹੇ ਹਨ ਜਦ ਕਿ ਅਸੀਂ ਸਚਾਈ ਦੀ ਤਜਾਰਤ ਕਰਦੇ ਹਾਂ।

ਆਯੁੱਧਿਆ ਦੀ ਹਨੇਰੀ ਵਿਚ ਚਲਦੇ ਕਾਰ ਸੇਵਕਾਂ ਨੂੰ ਦਿੱਲੀ, ਜਲੰਧਰ, ਫੈਜ਼ਾਬਾਦ, ਕਾਨਪੁਰ, ਭਿਵੰਡੀ ਵਿਚ ਫਿਰਦੇ ਧਰਮ ਦੇ ਮੁਜਾਹਦੀਨਾਂ ਨੂੰ ਅਸੀਂ ਸਿਰਫ ਦੁਹੱਥੜ ਬੇਨਤੀ ਹੀ ਕਰ ਸਕਦੇ ਹਾਂ ਕਿ ਜੇ ਤੁਸੀਂ ਮਾਸੂਮ ਜਿੰਦੜੀਆਂ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾਉਣਾ ਹੀ ਹੈ ਤਾਂ ਘਟੋ ਘੱਟ ਇਸ ਲਈ ਮੰਦਰਾਂ, ਮਸਜਿਦਾਂ ਜਾਂ ਗੁਰਦੁਆਰਿਆਂ ਦੀ ਆੜ ਨਾ ਲਉ। ਇਸ ਨਾਲ ਰੱਬ ਦੇ ਘਰ ਦੀ, ਇਨਸਾਨੀ ਮਨ ਦੀ ਜਿਸ ਵਿਚ ਰੱਬ ਵਸਦਾ ਹੈ, ਬੇਹੁਰਮਤੀ ਹੁੰਦੀ ਹੈ। ਅਤੇ ਮੰਦਰਾਂ, ਮਸਜਿਦਾਂ ਤੇ ਗੁਰਦੁਆਰਿਆਂ ਦੀ ਵੀ।

## ਵਿਆਹ ਸਬੰਧੀ ਇਸ਼ਤਿਹਾਰ

ਡਾ: ਗੁਰਚਰਨ ਭਗਤੂਆਣਾ, ਮੈਟਰਿਕ ਪਾਸ, ਉਮਰ 21 ਸਾਲ ਲਈ ਦਸਵੀਂ ਪਾਸ ਕਿਸੇ ਵੀ ਜਾਤ ਨਾਲ ਸਬੰਧਤ ਲੜਕੀ ਦੀ ਲੋੜ ਹੈ, ਵਿਆਹ ਲੜਕੀ ਨਾਲ ਵਿਚਾਰ ਸਾਂਝੇ ਕਰਕੇ ਹੀ ਕੀਤਾ ਜਾਵੇਗਾ, ਅਤੇ ਧਾਰਮਿਕ ਰਸਮਾਂ ਨਹੀਂ ਕੀਤੀਆਂ ਜਾਣਗੀਆਂ।

ਚਿੱਠੀ ਪੱਤਰ ਲਈ ਪਤਾ :
ਡਾ. ਗੁਰਚਰਨ, ਭਗਤੂਆਣਾ
ਡਾਕ ਖਾਨਾ ਚੈਨਾ,
ਜ਼ਿਲ੍ਹਾ : ਫਰੀਦਕੋਟ।

ਨੋਟ :—ਕਿਸੇ ਵੀ ਲਿਖਤ ਦੇ ਵਿਚਾਰਾਂ ਨਾਲ ਸਪਾਦਕ ਦਾ ਸਹਿਮਤ ਹੋਣਾ ਜ਼ਰੂਰੀ



## ਲੋਕ ਰਾਜ ਦਿਆ ਸੁਪਨਿਆ

ਲੋਕ ਰਾਜ ਦਿਆ ਸੁਪਨਿਆ ਵੇ,
ਮੈਂ ਤੈਨੂੰ ਕਿਵੇਂ ਸਾਕਾਰ ਕਰਾਂ।
ਗਰਜ਼ਾਂ ਦੇ ਸਭ ਆਗੂ ਤੇਰੇ,
ਮੈਂ ਕਿਸ ਤੇ ਇਤਬਾਰ ਕਰਾਂ।

———

ਚਾਅ ਮੇਰੇ ਨੇ ਵੰਡੇ ਹੋਏ, ਗਰਜ਼ਾਂ ਬੁੱਕਲ ਤਾਣੀਂ ਵੇ।
ਮਿਹਨਤ ਮੁੜ੍ਹਕਾ ਤੱਕੇ ਤੈਨੂੰ, ਲੋਕ ਰਾਜ ਦਾ ਹਾਣੀਂ ਵੇ।
ਟੁੱਕੜ ਬੋਚਾਂ ਲੁੱਟ ਮਚਾਈ, ਰਾਸ ਰਾਜ ਦੀ ਢਾਣੀਂ ਵੇ।
ਖਾਰੇ ਹੋਏ ਸਤਲੁਜ ਗੰਗਾ, ਵਹਿੰਦੇ ਨਿਰਮਲ ਪਾਣੀ ਵੇ।

———

ਅਮਨ ਝਰੋਖੇ ਵਿਚੋਂ ਤਕਿਆ,
ਵੇਖ ਕੇ ਕਿੰਝ ਇਨਕਾਰ ਕਰਾਂ,
ਲੋਕ ਰਾਜ ਦੇ ਸੁਪਨਿਆਂ ਵੇ.........।

———

ਤਾਕਤ ਕਮਜ਼ੋਰਾਂ ਤੇ ਭਾਰੂ ਅੜਿਆ, ਹਰਦਮ ਰੱਤ ਨਿਚੋੜੇ ਵੇ।
ਕਲੀ ਸੋਹਲ ਸ਼ਿੰਗਾਰ ਦੇਸ਼ ਦਾ, ਖੁਦਗਰਜ਼ ਘਮੰਡੀ ਤੋੜੇ ਵੇ।
ਲੋਕ ਰਾਜ ਦੇ ਪਰਦੇ ਓਹਲੇ, ਮਾਇਆ ਪਾਉਂਦੀ ਲੋਹੜੇ ਵੇ।
ਰਾਮ ਰਾਜ ਦੇ ਰਾਖੇ ਰਾਕਸ਼, ਦੇਸ਼ ਭਗਤ ਨੇ ਥੋੜ੍ਹੇ ਵੇ।

———

ਮੈਂ ਦੇਸ਼ ਦੀ ਇੱਜਤ ਦਾ ਸੀਰੀ,
ਕੀਹਦਾ ਕਿੰਝ ਸਤਿਕਾਰ ਕਰਾਂ,
ਲੋਕ ਰਾਜ ਦੇ ਸੁਪਨਿਆ ਵੇ.........।

———

ਆਪਣੀ ਤੋਂਦ ਵਧਾਉਣ ਦੀ ਖਾਤਰ, ਕਰਦੇ ਖੂਨ ਖਰਾਬਾ ਵੇ।
ਚੁਗਲ ਖੋਰ ਵਤਨ ਦੇ ਦੁਸ਼ਮਣ, ਰੱਜ ਕੇ ਐਸ਼ਾਂ ਕਰਦੇ ਵੇ।
ਮਿਹਨਤ-ਕਸ਼ ਸਭ ਭੁੱਖੇ ਮਰਦੇ ਰੋਟੀ ਲਈ ਤਰਲੇ ਭਰਦੇ ਵੇ।
ਲੋਕ ਰਾਜ ਦੇ ਸੁਪਨਿਆ ਤੈਨੂੰ, ਤੱਕ ਕੇ ਲੋਕੀ ਡਰਦੇ ਵੇ।

———

ਮੈਂ ਤੇਰੇ ਦੀਦਾਰ ਦਾ ਆਸ਼ਕ,
ਕਿੰਝ ਤੇਰਾ ਦੀਦਾਰ ਕਰਾਂ,
ਲੋਕ ਰਾਜ ਦੇ ਸੁਪਨਿਆ ਵੇ.........।

———

ਸੁੰਬੇ ਵਰਗੇ ਗੱਭਰੂ ਮੁੰਡੇ, ਰੁਲਦੇ ਵਿਚ ਬਜ਼ਾਰਾਂ ਵੇ।
ਦੇਸ਼ ਦੀ ਰੌਣਕ ਦੇਸ਼ ਦੀ ਦੌਲਤ, ਲੱਭਦੇ ਫਿਰਦੇ ਕਾਰਾਂ ਵੇ।
ਬਦ-ਬਦਕਾਰੀਆਂ ਭਾਰੂ ਹੋਈਆਂ, ਮਾਣਦੀਆਂ ਗੁਲਜਾਰਾਂ ਵੇ।

## ਆਸ਼ਿਕ ਹਾਂ ਤਦਬੀਰਾਂ ਦਾ

ਗੋਰਖ ਧੰਦਾ ਹੈ ਸਾਰਾ ਤਕਦੀਰਾਂ ਦਾ।
ਮੈਂ ਤਾਂ ਸਾਥੀ! ਆਸ਼ਿਕ ਹਾਂ ਤਦਬੀਰਾਂ ਦਾ।

———

1. ਹੱਥਾਂ ਤੇ ਹੱਥ ਧਰ ਕੇ ਜਿਹੜੇ ਬਹਿ ਜਾਂਦੇ
ਜੀਵਨ-ਦੌੜ ਦੇ ਵਿਚ ਨੇ ਪਿੱਛੇ ਰਹਿ ਜਾਂਦੇ
ਜੱਗ ਤੇ ਜਿਉਣਾ ਲਾਹਣਤ ਹੈ ਦਿਲਗੀਰਾਂ ਦਾ
ਮੈਂ ਤਾਂ ਸਾਥੀ.........।

2. ਕਦਮਾਂ ਵਿਚ ਸਫਲਤਾ ਰਹਿੰਦੀ ਹਿੰਮਤ ਦੇ
ਹੱਥ ਹੀ ਤਾਂ ਹੁੰਦੇ ਨੇ ਕਰਤੇ "ਕਿਸਮਤ" ਦੇ
ਹੁੰਦਾ ਨਹੀਂ ਮੁਥਾਜ਼ ਮਨੁੱਖ ਲਕੀਰਾਂ ਦਾ।
ਮੈਂ ਤਾਂ ਸਾਥੀ.........।

3. ਜਿੰਦਗਾਨੀ ਹੈ ਛੋਟੀ ਕੰਮ ਵਧੇਰੇ ਨੇ
ਦੂਰ ਬੜੀ ਹੈ ਮੰਜ਼ਿਲ ਪੰਧ ਲੰਬੇਰੇ ਨੇ
ਕਦ ਤੱਕ ਕਦਮ ਸਹਿਣਗੇ ਬੋਝ ਜੰਜੀਰਾਂ ਦਾ।
ਮੈਂ ਤਾਂ ਸਾਥੀ.........।

4. ਕਿਉਂ ਮੇਰਾ ਹੱਕ ਖਾ ਕੇ ਮੌਜਾਂ ਗੈਰ ਕਰੇ
ਕਿਰਤਾਂ ਉੱਤੇ ਡਾਕੇ "ਜ਼ਖਮੀ" ਕੌਣ ਜਰੇ
ਮੈਥੋਂ ਤਾਂ ਮੁੱਲ ਹੁੰਦਾ ਨਹੀਂ ਜ਼ਮੀਰਾਂ ਦਾ।
ਮੈਂ ਤਾਂ ਸਾਥੀ.........।

**ਕਰਮ ਸਿੰਘ "ਜ਼ਖਮੀ"**
**ਬਰਨਾਲਾ**

---

ਜੋ ਸੁਪਨਾ ਸੀ ਲੋਕ ਰਾਜ ਦਾ, ਇਸਨੂੰ ਕਿੰਝ ਸ਼ਿੰਗਾਰਾਂ ਵੇ।

———

ਆਦਮ ਖੋਰੇ ਮਾਇਆ ਧਾਰੀ,
ਉਹਨਾਂ ਦੀ ਤਸਵੀਰ ਧਰਾਂ,
ਲੋਕ ਰਾਜ ਦੇ ਸੁਪਨਿਆ ਵੇ,
ਮੈਂ ਤੈਨੂੰ ਕਿਵੇਂ ਸਾਕਾਰ ਕਰਾਂ।

**ਦਲੀਪ ਸਿੰਘ ਵਿਰਦੀ**
**ਵਿਰਦੀ ਸਰਵਿਸ ਸਟੇਸ਼ਨ,**
**ਨੇੜੇ ਆਈ. ਟੀ. ਆਈ.**
**ਬੁਢਲਾਡਾ।**

# ਆਓ ਆਪਣੇ ਵਿਚਾਰਾਂ ਨੂੰ ਵਿਗਿਆਨ ਦੀ ਕਸਵੱਟੀ ਤੇ ਪਰਖੀਏ

(ਇਹ ਗੱਲ ਅਕਸਰ ਸਾਹਮਣੇ ਆਉਂਦੀ ਹੈ ਕਿ ਚਾਹੇ ਆਮ ਲੋਕਾਂ ਵਲੋਂ ਰੋਜ਼ਾਨਾ ਜ਼ਿੰਦਗੀ ਵਿਚ ਵਿਗਿਆਨਕ ਖੋਜਾਂ ਦੀ ਆਮ ਵਰਤੋਂ ਕੀਤੀ ਜਾਂਦੀ ਹੈ ਪ੍ਰੰਤੂ ਉਹਨਾਂ ਵਲੋਂ ਵਿਗਿਆਨਕ ਸੋਚ ਨੂੰ ਉਸ ਤਰ੍ਹਾਂ ਨਹੀਂ ਅਪਣਾਇਆ ਗਿਆ। ਵਿਗਿਆਨਕ ਸੋਚ ਵਿਚ ਇਸ ਤਰ੍ਹਾਂ ਪਛੜੇ ਹੋਣਾ ਸਾਡੀ ਨਿੱਜੀ ਅਤੇ ਸਮਾਜਿਕ ਜ਼ਿੰਦਗੀ ਦੇ ਵਿਕਾਸ ਵਿਚ ਵੱਡਾ ਅੜਿੱਕਾ ਹੈ। ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਲੋਕਾਂ ਦੇ ਸੋਚਣ ਢੰਗ ਨੂੰ ਵਿਗਿਆਨਕ ਬਣਾਉਣ ਲਈ ਭਰਪੂਰ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਇਸ ਮਸਲੇ ਤੇ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਇਲਾਕਾ ਕਮੇਟੀ ਸੁਧਾਰ (ਲੁਧਿਆਣਾ) ਵਲੋਂ ਇਕ ਲੀਫਲੈੱਟ ਪ੍ਰਕਾਸ਼ਿਤ ਕਰ ਕੇ ਵੰਡਿਆ ਗਿਆ ਜਿਸਦੇ ਮੁੱਖ ਅੰਸ਼ ਅਸੀਂ ਅੱਗੇ ਪ੍ਰਕਾਸ਼ਤ ਕਰ ਰਹੇ ਹਾਂ।

---

ਅੱਜ ਜਦ ਕਿ ਇਕ ਪਾਸੇ ਆਦਮੀ ਆਪਣੇ ਗਿਆਨ ਨੂੰ ਸਾਇੰਸ ਦੀ ਮਦਦ ਨਾਲ 'ਸੁਪਰ ਕੰਪਿਊਟਰ' ਤੱਕ ਦੇ ਬਹੁਤ ਉੱਚੇ ਮਾਰ੍ਹਕੇ ਦੀ ਹੱਦ ਤੱਕ ਵਧਾ ਚੁੱਕਾ ਹੈ। ਉਥੇ ਅਜੇ ਵੀ ਸਾਡੇ ਪਿੰਡਾਂ ਤੇ ਸ਼ਹਿਰਾਂ ਦੇ ਲੋਕ ਬਹੁਤ ਘਟੀਆ ਦਰਜੇ ਦੇ ਰੂੜੀਵਾਦੀ ਖਿਆਲਾਂ ਤੋਂ ਛੁਟਕਾਰਾ ਨਹੀਂ ਪਾ ਸਕੇ। ਬਹੁਤ ਸਾਰੇ ਲੋਕ ਅਜੇ ਵੀ ਮਾਨਸਿਕ ਤੌਰ ਤੇ ਅੰਧ-ਵਿਸ਼ਵਾਸੀ ਬਣਾਏ ਹੋਣ ਕਰਕੇ ਵਿਗਿਆਨ ਦੀਆਂ ਪੈਦਾ ਕੀਤੀਆਂ 'ਬਰਕਤਾਂ' ਦਾ ਸੇਹਰਾ ਪਿਛਲੇ ਜਨਮ ਦੇ ਚੰਗੇ ਕਰਮਾਂ ਜਾਂ 'ਬਾਬਿਆਂ' ਸੀ ਮੇਹਰ ਸਦਕਾ ਹੀ ਸਮਝਦੇ ਹਨ। ਉਹ ਜ਼ਿੰਦਗੀ ਦੀਆਂ ਅਰਾਮ ਦਾਇਕ ਸਹੂਲਤਾਂ ਲਈ ਸਾਇੰਸ ਦੇ ਸ਼ੁਕਰਗੁਜ਼ਾਰ ਨਾ ਹੋ ਕੇ, ਬਹੁਤ ਵੱਡੀ ਗਲਤ ਬਿਆਨੀ ਕਰ ਕਹੇ ਹਨ।

ਅਸੀਂ ਸਮਝਦੇ ਹਾਂ ਕਿ ਵਿਗਿਆਨਕ ਖੋਜਾਂ ਦੀ ਚਾਹੇ ਰੋਜ਼ਾਨਾ ਜ਼ਿੰਦਗੀ ਦੇ ਹਰ ਖੇਤਰ ਵਿਚ ਵਰਤੋਂ ਕੀਤੀ ਜਾ ਰਹੀ ਹੈ ਪ੍ਰੰਤੂ ਸਾਡੇ ਲੋਕਾਂ ਦਾ ਸੋਚਣ ਢੰਗ ਅਜੇ ਵੀ ਬਹੁਤ ਸਾਰੇ ਖਾਸ ਕਾਰਨਾਂ ਕਰਕੇ ਵਿਗਿਆਨਕ ਨਹੀਂ ਬਣਿਆ। ਉਹ ਜ਼ਿੰਦਗੀ ਦੇ ਮਸਲਿਆਂ ਨੂੰ ਵਿਗਿਆਨਕ ਪਹੁੰਚ ਅਪਣਾ ਕੇ ਹੱਲ ਨਹੀਂ ਕਨੂੰ ਸਕਦੇ। ਇਸੇ ਕਰਕੇ ਵਿਗਿਆਨ ਦੀ ਐਨੀ ਤਰੱਕੀ ਦੇ ਬਾਵਜੂਦ ਵੀ ਉਹ ਜ਼ਿੰਦਗੀ ਦੀਆਂ ਬਹੁਤੀਆਂ ਨਿਆਮਤਾਂ ਤੋਂ ਵਾਂਝੇ ਰਹਿੰਦੇ ਹਨ। ਸੋ ਵਿਗਿਆਨ ਦੀ ਤਰੱਕੀ ਨਾਲ-ਨਾਲ ਵਿਗਿਆਨਕ ਸੂਝ ਦਾ ਪਸਾਰਾ ਵੀ ਬਹੁਤ ਜ਼ਰੂਰੀ ਹੈ। ਫੇਰ ਵਿਗਿਆਨ ਅਤੇ ਤਕਨੀਕੀ ਤਰੱਕੀ ਦਾ ਭਰਪੂਰ ਫਾਇਦਾ ਲਿਆ ਜਾ ਸਕਦਾ ਹੈ।

ਜਿਵੇਂ ਕਿ ਅਸੀਂ ਦੇਖਦੇ ਹਾਂ ਕਿ ਪਹਿਲਾਂ ਹੜ੍ਹਾਂ ਦਾ ਪਾਣੀ ਸਾਦੀ ਜ਼ਿੰਦਗੀ ਨੂੰ ਹਰ ਪਾਸਿਓਂ ਤਬਾਹ ਕਰ ਦਿੰਦਾ ਸੀ। ਪਰ ਹੁਣ ਵਿਗਿਆਨ ਦੀ ਤਰੱਕੀ ਰਾਹੀਂ ਉਸੇ ਪਾਣੀ ਨੂੰ ਵੱਡੇ-ਵੱਡੇ ਡੈਮਾਂ 'ਚ ਕੰਟਰੋਲ ਕਰਕੇ ਉਸ ਨੂੰ ਸੁਚੱਜੇ ਢੰਗ ਨਾਲ ਮਨੁੱਖਤਾ ਦੀ ਭਲਾਈ ਲਈ ਵਰਤਿਆ ਜਾ ਰਿਹਾ ਹੈ। ਬਿਜਲੀ ਪੈਦਾ ਕਰਕੇ ਵੱਡੇ-ਵੱਡੇ ਕਾਰਖਾਨੇ ਅਤੇ ਹੋਰ ਵੱਡੇ ਛੋਟੇ ਮਸ਼ੀਨਰੀ ਦੇ ਕੰਮਾਂ ਵਿਚ ਵਰਤ ਕੇ ਲੋਕਾਂ ਦੇ ਆਰਾਮ ਲਈ ਵਰਤਿਆ ਗਿਆ ਹੈ। ਵਿਗਿਆਨ ਦੀ ਸਮਝ ਤੋਂ ਬਿਨਾਂ ਜਿਹੜਾ ਹੜ੍ਹਾਂ ਦਾ ਪਾਣੀ ਲੋਕਾਂ ਦੀ ਬਰਬਾਦੀ ਕਰਦਾ ਸੀ ਉਹ ਪਾਣੀ ਹੁਣ ਨਹਿਰਾਂ-ਨਾਲਿਆਂ ਰਾਹੀਂ ਕਿਸਾਨ ਦੇ ਖੇਤਾਂ 'ਚ ਸੰਚਾਈ ਕਰਕੇ ਅਨਾਜ ਦੀ ਉੱਪਜ ਪਹਿਲਾਂ ਨਾਲੋਂ ਸੈਂਕੜੇ ਗੁਣਾਂ ਜ਼ਿਆਦਾ ਪੈਦਾ ਕਰ ਰਿਹਾ ਹੈ।

ਇਹ ਸਭ ਸਹੂਲਤਾਂ ਜੋ ਪ੍ਰਾਪਤ ਕੀਤੀਆਂ ਹਨ, ਇਹ ਨਿਰੋਲ ਮਨੁੱਖ ਨੇ ਆਪਣੇ ਕੁਦਰਤ ਨਾਲ ਸੰਘਰਸ਼ 'ਚੋਂ' ਹੀ ਜਿੱਤੀਆਂ ਹਨ। ਇਹ ਕੋਈ ਪ੍ਰਮਾਤਮਾ ਦੀ ਮੇਹਰਬਾਨੀ ਕਰਕੇ ਨਹੀਂ ਮਿਲੀਆਂ। ਹੁਣ ਜੇਕਰ ਆਪਾਂ ਇਹ ਮੰਨ ਵੀ ਲਈਏ ਕਿ ਅੱਜ ਦੀਆਂ ਸਾਰੀਆਂ ਆਰਾਮਦਾਇਕ ਸਹੂਲਤਾਂ ਜਿਵੇਂ ਕਿ ਟਰੈਕਟਰ, ਕਾਰਾਂ, ਸਕੂਟਰ, ਹਵਾਈ ਜਹਾਜ਼, ਬਿਜਲੀ ਦੀ ਰੋਸ਼ਨੀ, ਟੈਲੀਵੀਜ਼ਨ, ਫਿਲਮਾਂ, ਟੈਲੀਫੋਨ, ਵੱਧ ਦੁੱਧ ਦੇਣ ਵਾਲੀਆਂ ਗਾਵਾਂ ਦੀਆਂ ਨਸਲਾਂ, ਖੇਤੀ ਦੀ ਜ਼ਿਆਦਾ ਉੱਪਜ ਦੇਣ ਵਾਲੀਆਂ ਫਸਲਾਂ, ਜ਼ਿੰਦਗੀ ਨੂੰ ਬਚਾਉਣ ਵਾਲੀਆਂ ਦਵਾਈਆਂ ਆਦਿ ਸਭ ਕੁਝ ਕਿਸੇ ਦੈਵੀ ਸ਼ਕਤੀ ਨੇ ਬਖਸ਼ੀਆਂ ਹਨ ਤਾਂ ਅੱਜ ਤੋਂ ਕੋਈ ਸੌ ਸਾਲ ਪਹਿਲਾਂ ਸਾਡੇ ਵੱਡੇ ਵਡੇਰੇ ਨੰਗੇ ਪੈਰ, ਲੰਗੋਟੀਆਂ ਪਾਈ ਤਰਸਯੋਗ ਤੇ ਘਟੀਆ ਜ਼ਿੰਦਗੀ ਕਿਉਂ ਜਿਉਂਦੇ ਰਹੇ? ਜਦ ਕਿ ਉਨ੍ਹਾਂ ਕੋਲ ਵੀ ਇਹੀ ਹੱਥ ਪੈਰ ਅਤੇ ਇਹੋ ਜਿਹੀਆਂ ਹੀ ਧਰਤੀ ਦੀਆਂ ਹਾਲਤਾਂ ਮੌਜੂਦ ਸਨ।

ਪਰ ਉਹ ਵਿਚਾਰੇ ਧੁੱਪਾਂ, ਗਰਮੀ, ਹੜ੍ਹਾਂ ਦੀ ਬਰਬਾਦੀ, ਭੁੱਖਮਰੀ, ਡਾਕਟਰੀ ਸਹੂਲਤਾਂ ਤੋਂ ਵਾਂਝੇ ਕੱਚਿਆਂ ਢਾਰਿਆਂ 'ਚ ਰੀਂਗ-ਰੀਂਗ ਕੇ 'ਰੱਬ ਸਹਾਰੇ' ਜ਼ਿੰਦਗੀ ਬਤੀਤ ਕਰਦੇ ਮਰ ਗਏ। ਪਰ ਅੱਜ ਇਕੀਵੀਂ ਸਦੀ ਦਾ ਮਨੁੱਖ ਸਾਇੰਸ ਦੀ ਤਰੱਕੀ ਦੇ ਸਹਾਰੇ ਸਾਰੀਆਂ ਆਰਾਮਦਾਇਕ ਸਹੂਲਤਾਂ ਮਾਣ ਰਿਹਾ ਹੈ ਤੇ ਭਵਿੱਖ ਵੀ ਸਾਇੰਸ ਰਾਹੀਂ ਖੁਸ਼ਗਵਾਰ ਹੈ। ਪਰ ਅਸੀਂ ਇਹ ਵੀ ਸਪੱਸ਼ਟ ਦੇਖ ਸਕਦੇ ਹਾਂ ਕਿ ਸਾਡੇ ਲੋਕਾਂ ਦਾ ਬਹੁਤ ਵੱਡਾ ਹਿੱਸਾ ਅੱਜੇ ਵੀ ਬਹੁਤ ਸਾਰੀਆਂ ਆਰਾਮਦਾਇਕ ਸਹੂਲਤਾਂ ਨਹੀਂ ਮਾਣ ਰਿਹਾ ਹੈ। ਇਸ ਦੇ ਕਾਰਨ ਵੀ ਸਾਡੇ ਸਮਾਜ ਵਿਚ ਹੀ ਮੌਜੂਦ ਹਨ। ਜਿਨ੍ਹਾਂ ਨੂੰ ਸਾਡੇ ਸਮਾਜਕ ਤਾਣੇ-ਬਾਣੇ 'ਚੋਂ ਸੌਖੇ ਹੀ ਦੇਖਿਆ ਜਾ ਸਕਦਾ ਹੈ।



**ਸੱਚ ਕਿਵੇਂ ਪਰਖੀਏ ? :**—ਜਦੋਂ ਅਸੀਂ ਸਮਾਜ 'ਚ ਪਏ ਕਾਰਨਾਂ ਦੀ ਗਲ ਕਰਦੇ ਹਾਂ ਤਾਂ ਇਨ੍ਹਾਂ ਕਾਰਨਾਂ ਨੂੰ ਲੱਭਣ ਲਈ ਜ਼ਰੂਰੀ ਹੈ ਕਿ ਅਸੀਂ ਮਾਨਸਿਕ ਤੌਰ ਤੇ ਚੇਤੰਨ ਹੋ ਕੇ ਸੋਚੀਏ—

☛ ਜਿਵੇਂ ਕਿ ਅਸੀਂ ਲੋਕ ਆਮ ਹੀ ਆਪਣਿਆਂ ਕੰਮਾਂ ਕਾਰਾਂ ਦੀਆਂ ਘਾਟਾਂ ਜਾਂ ਬੀਮਾਰੀਆਂ ਦਾ ਇਲਾਜ ਕਰਾਉਣ ਧਾਗੇ-ਤਵੀਤ ਅਤੇ ਪੁੱਛਾਂ ਦੇਣ ਵਾਲੇ ਬਾਬਿਆਂ ਕੋਲ ਜਾਂਦੇ ਹਨ। ਬਾਬੇ ਬੜੇ ਆਰਾਮ ਨਾਲ ਉਨ੍ਹਾਂ ਦਾ ਹੱਥ 'ਹੋਲਾ' ਕਰਕੇ ਉਨ੍ਹਾਂ ਦਾ ਇਲਾਜ ਕਰਦੇ ਹਨ ਅਤੇ ਲੋਕ ਬੜੇ ਸ਼ਰਧਾਵਾਨ ਹੋ ਜਾਂਦੇ ਹਨ।

ਪਰ ਧਿਆਨ ਨਾਲ ਸੋਚਣ ਵਾਲੀ ਤੇ ਦੇਖਣ ਵਾਲੀ ਗੱਲ ਇਹ ਹੈ ਕਿ ਜਦ ਉਹ ਬੀਮਾਰੀ ਬਾਬਿਆਂ ਨੂੰ ਜਾਂ ਬਾਬੇ ਦੇ ਪ੍ਰੀਵਾਰ ਕਿਸੇ ਮੈਂਬਰ ਨੂੰ ਲੱਗਦੀ ਹੈ ਤਾਂ ਉਹ ਆਪਣਾ ਇਲਾਜ ਧਾਗੇ ਤਵੀਤਾਂ ਨਾਲ ਨਹੀਂ ਸਗੋਂ ਸ਼ਹਿਰ ਦੇ ਸਭ ਤੋਂ 'ਮਾਹਰ' ਡਾ: ਹੀ ਕਰਾਉਂਦੇ ਹਨ ਕਿਉਂ?

☛ ਦੂਜਾ ਅਸੀਂ ਇਹ ਵੀ ਦੇਖਦੇ ਹਾਂ ਕਿ ਵੱਡੇ-ਵੱਡੇ 'ਬਾਬਿਆਂ' ਨੇ ਖੇਤੀ ਦੇ ਫਾਰਮ ਬਣਾ ਰੱਖੇ ਹਨ। ਉਥੇ ਉਹ ਸਾਰੀ ਖੇਤੀਬਾੜੀ ਵਿਗਿਆਨਕ ਢੰਗਾਂ ਨਾਲ ਕਰਦੇ ਹਨ ਅਤੇ ਵੱਧ ਉੱਪਜ ਪੈਦਾ ਕਰਕੇ ਚੜ੍ਹਾਵੇ ਤੋਂ ਇਲਾਵਾ ਜ਼ਿਆਦਾ ਮੁਨਾਫਾ ਕਮਾਉਂਦੇ ਹਨ। ਪਰ ਜਦ ਤੁਸੀਂ 5-7 ਕੀਲਿਆਂ ਦੀ ਖੇਤੀ 'ਚ ਪੈਂਦੇ ਘਾਟੇ ਦਾ ਇਲਾਜ 'ਪੁੱਛਣ' ਜਾਂਦੇ ਹੋ ਤਾਂ ਬਾਬੇ ਤੁਹਾਨੂੰ ਘਰ ਦੀ ਕਸਰ ਦੱਸ ਕੇ ਧਾਗੇ-ਤਵੀਤਾਂ ਰਾਹੀਂ ਪੱਕਾ ਇਲਾਜ ਦੱਸਦੇ ਹਨ।

ਹੁਣ ਸੋਚਣ ਦੀ ਗੱਲ ਹੈ ਕਿ 'ਬਾਬੇ' ਆਪਣੀ ਖੇਤੀ ਵਿਗਿਆਨਕ ਢੰਗਾਂ ਨਾਲ ਕਿਉਂ ਕਰਾਉਂਦੇ ਹਨ। ਉਹ ਅਧਿਆਤਮਕ ਢੰਗਾਂ ਰਾਹੀਂ ਖੇਤੀ ਕਿਉਂ ਨਹੀਂ ਕਰਾ ਸਕਦੇ। ਉਨ੍ਹਾਂ ਸਿੰਚਾਈ ਲਈ ਬਿਜਲੀ ਦੇ ਟਿਊਬਵੈਲ ਕਿਉਂ ਲਗਵਾਏ ਹਨ? ਉਨ੍ਹਾਂ ਦੀ ਖੇਤੀ ਦੀ ਸਿੰਚਾਈ ਤਾਂ 'ਇੰਦਰ ਦੇਵਤੇ' ਵਲੋਂ ਹੀ ਕਰਾ ਲੈਣੀ ਚਾਹੀਦੀ ਹੈ।

ਬਾਬਿਆਂ ਨੂੰ ਬਿਜਲੀ ਦੀ ਰੋਸ਼ਨੀ ਦੀ ਵਰਤੋਂ ਵੀ ਨਹੀਂ ਕਰਨੀ ਚਾਹੀਦੀ ਕਿਉਂਕਿ ਬਿਜਲੀ ਵੀ ਸਾਇੰਸ ਦੀ ਕਾਢ ਹੈ ਕਿਸੇ ਧਾਗੇ ਤਵੀਤ ਰਾਹੀਂ ਪੈਦਾ ਕੀਤੀ ਸ਼ਕਤੀ ਨਹੀਂ ਹੈ। ਇਸ ਤਰ੍ਹਾਂ ਹੋਰ ਵੀ ਬਹੁਤ ਕੁਝ ਸੋਚਣ ਨੂੰ ਪਿਆ ਹੈ।

☛ ਸੋ ਅਸੀਂ ਸਭ ਨੂੰ ਅਪੀਲ ਕਰਦੇ ਹਾਂ ਕਿ ਉਹ ਆਪਣੀ ਰੋਜ਼ਾਨਾ ਜ਼ਿੰਦਗੀ 'ਚ ਵਿਗਿਆਨਕ ਵਿਚਾਰਾਂ ਨੂੰ ਅਪਨਾਉਣ ਤੇ ਅੰਧ-ਵਿਸ਼ਵਾਸ਼ਾਂ ਤੋਂ ਛੁਟਕਾਰਾ ਪਾ ਕੇ ਚੇਤੰਨ ਜ਼ਿੰਦਗੀ ਬਤੀਤ ਕਰਨ ਦੇ ਕਾਬਲ ਹੋਣ। ਕਿਉਂਕਿ ਗੈਰ ਵਿਗਿਆਨਕ ਵਿਚਾਰ ਸਾਡੇ ਦਿਮਾਗਹੀਣ ਨੂੰ ਤਰਕ ਬਣਾ ਕੇ ਮੂਰਖਤਾ ਦੀ ਅੰਧੇਰੀ ਕੋਠੜੀ 'ਚ ਬੰਦ ਕਰਦੇ ਹਨ ਅਤੇ ਵਿਗਿਆਨਕ ਵਿਚਾਰ ਸਾਨੂੰ ਮਾਨਸਿਕ ਤੌਰ ਤੇ ਚੇਤੰਨ ਕਰਦੇ ਹਨ। ਇਹ ਵਿਗਿਆਨਕ ਵਿਚਾਰ ਹੀ ਹਨ ਜੋ ਸਾਡੇ ਦਿਮਾਗਾਂ 'ਚ ਗਿਆਨ ਦੀ ਰੋਸ਼ਨੀ ਪੈਦਾ ਕਰਕੇ ਕੁਦਰਤ ਕੁਦਰਤ ਦੇ ਸਭ ਭੇਦਾਂ ਨੂੰ ਜਾਨਣ ਦਾ ਹੌਸਲਾ ਬੁਲੰਦ ਕਰਦੇ ਹਨ। ਇਸ ਕਰਕੇ ਹਕੀਕੀ ਸੱਚ ਪਰਖਣ ਦੇ ਕਾਬਲ ਬਣੋ, ਜਿੱਤ ਤੁਹਾਡੀ ਤੇ ਵਿਗਿਆਨ ਦੀ ਹੋਵੇਗੀ।

**ਪ੍ਰਕਾਸ਼ਕ—ਸੁਖਵਿੰਦਰ ਲੀਲ੍ਹ**

---

(ਸਫਾ 5 ਦੀ ਬਾਕੀ)

ਦੀ ਭਵਿੱਖਬਾਣੀ ਕਰ ਦਿੱਤੀ ਸੀ। ਇਹ ਉਸ ਵੇਲੇ ਦੇ ਸਮਾਜ ਲਈ ਹੈਰਾਨੀਜਨਕ ਤੇ ਅਦਭੁੱਤ ਗੱਲ ਸੀ। ਥੇਲਜ਼ ਨੇ ਮਿਸਰ ਦੇਸ਼ ਤੇ ਬਾਬਲ ਸ਼ਹਿਰ ਦਾ ਦੌਰਾ ਵੀ ਕੀਤਾ। ਉਥੋਂ ਦੀ ਗਣਿਤ ਅਤੇ ਰੇਖਾ-ਗਣਿਤ ਦੀ ਵਿਦਿਆ ਨੂੰ ਯੂਨਾਨ ਦੇ ਵਿਦਿਅਕ ਅਦਾਰਿਆਂ 'ਚ ਪ੍ਰਵੇਸ਼ ਕੀਤਾ। ਇਹੀ ਨਹੀਂ ਥੇਲਜ਼ ਨੇ ਰੇਖਾ-ਗਣਿਤ ਦੇ ਪੰਜ ਸੂਤਰ ਘੜ ਕੇ ਰੇਖਾ-ਗਣਿਤ ਦੇ ਖੇਤਰ ਨੂੰ ਹੋਰ ਵੀ ਅਮੀਰ ਬਣਾਇਆ।

ਥੇਲਜ਼ ਦੇ ਇਨ੍ਹਾਂ ਵਿਗਿਆਨਕ ਵਿਚਾਰਾਂ ਦੀ ਇਤਿਹਾਸਕ ਮਹੱਤਤਾ ਇਹ ਹੈ ਕਿ ਇਹ ਮਨੁੱਖ ਦੀ ਬ੍ਰਹਿਮੰਡ ਨੂੰ ਬੌਧਿਕ ਤੌਰ 'ਤੇ ਸਮਝਣ ਜਾਂ ਜਾਨਣ ਦੀ ਪਹਿਲੀ ਕੋਸ਼ਿਸ਼ ਸੀ। ਇਸ ਕੋਸ਼ਿਸ਼ ਨੇ ਆਲੋਚਨਾਤਮਕ ਫਲਸਫੇ ਨੂੰ ਜਨਮ ਦਿੱਤਾ। ਦੂਸਰਾ, ਥੇਲਜ਼ ਦੇ ਸਮੇਂ ਬਹੁਦੇਵਵਾਦ ਦਾ ਬੋਲਬਾਲਾ ਸੀ। ਜਾਣੀ ਧਾਰਮਿਕ ਵਿਚਾਰਾਂ ਵਾਲੇ ਵਿਅਕਤੀ ਦੁਨੀਆਂ ਜਾਂ ਬ੍ਰਹਿਮੰਡ ਨੂੰ ਵੱਖ-ਵੱਖ ਦੈਵੀ ਸ਼ਕਤੀਆਂ ਦੀ ਉਤਪਤੀ ਜਾਂ ਸਿਰਜਣਾ ਦੱਸ ਕੇ ਆਮ ਜਨਤਾ ਨੂੰ ਵੱਖਰੇ-ਵੱਖਰੇ ਧਾਰਮਿਕ ਫਿਰਕਿਆਂ 'ਚ ਵੰਡਦੇ ਸਨ, ਪਰ ਥੇਲਜ਼ ਨੇ ਸਿਰਫ ਪਾਣੀ ਨੂੰ ਮੂਲ ਸਰੋਤ ਦੱਸ ਕੇ ਅਦਵੈਤਵਾਦ ਦਾ ਸਿਧਾਂਤ ਸਥਾਪਤ ਕੀਤਾ। ਜਾਣੀ ਕਿਹਾ ਕਿ ਦੁਨੀਆਂ ਦਾ ਮੂਲ ਸਰੋਤ ਸਿਰਫ ਇਕ ਹੈ ਤੇ ਉਹ ਹੈ, ਪਾਣੀ। ਇਹ ਫਿਲਾਸਫਾ ਲਈ ਇਤਿਹਾਸਕ ਦੇਣ ਤੇ ਸਮਾਜਕ ਏਕਤਾ ਪ੍ਰਤੀ ਵਧੀਆ ਉੱਦਮ ਸੀ। ਥੇਲਜ਼ ਦੇ ਇਨ੍ਹਾਂ ਵਿਗਿਆਨਕ ਵਿਚਾਰਾਂ ਨੇ ਉਸ ਵੇਲੇ ਮਨੁੱਖੀ ਮਨਾਂ 'ਤੇ ਡੂੰਘਾ ਪ੍ਰਭਾਵ ਪਾਇਆ ਹੋਵੇਗਾ ਜਿਸ ਦੇ ਫਲਸਰੂਪ ਕਲਪਨਿਕ ਜਾਂ ਦੈਵੀ ਸ਼ਕਤੀਆਂ ਦਾ ਪ੍ਰਭਾਵ ਘਟਿਆ ਹੋਵੇਗਾ। ਇਸ ਨੇ ਧਾਰਮਕ-ਸਥਾਪਤੀ 'ਤੇ ਗਹਿਰੀ ਚੋਟ ਮਾਰ ਕੇ ਚਿੰਤਨ ਦੇ ਵਧਣ-ਫੁੱਲਣ ਲਈ ਰਾਹ ਸਾਫ ਕੀਤਾ। ਥੇਲਜ਼ ਤੋਂ ਪਿਛੋਂ ਉਸ ਦੇ ਸਾਥੀਆਂ ਨੇ ਇਸ ਪਰੰਪਰਾ ਨੂੰ ਅੱਗੇ ਤੋਰ ਕੇ ਵਿਗਿਆਨਕ ਸੋਚ ਨੂੰ ਹੋਰ ਵੀ ਉਤਸ਼ਾਹਿਤ ਕੀਤਾ।

# ਹਿੰਦੂ ਧਰਮ ਅਤੇ ਜਾਤ-ਪਾਤ

**—ਦਰਸ਼ਨ ਬਾਗੀ**

ਪੁਰਾਤਨ ਸਮੇਂ ਵਾਂਗ ਹੀ ਲੋਕਾਂ ਦਾ ਧਰਮ ਵਿਚ ਬਹੁਤ ਵਿਸ਼ਵਾਸ਼ ਹੈ। ਪਰ ਧਰਮ ਦੇ ਨਾਲ-ਨਾਲ ਜਾਤ-ਪਾਤ ਦਾ ਬਹੁਤ ਪ੍ਰਭਾਵ ਪੈਂਦਾ ਹੈ। ਜਿਸ ਤਰ੍ਹਾਂ ਹਿੰਦੂ ਧਰਮ ਤੇ ਨਜ਼ਰ ਮਾਰੀਏ ਤਾਂ ਇਸ ਧਰਮ ਵਿਚ ਜਾਤ-ਪਾਤ ਦਾ ਬਹੁਤ ਭੇਦਭਾਵ ਸੀ ਤੇ ਹੈ। ਇਸੇ ਧਰਮ ਨੇ ਮਨੁੱਖ ਨੂੰ ਚਾਰ ਵਰਨਾਂ ਵਿਚ ਵੰਡ ਦਿੱਤਾ ਹੈ। ਉਹ ਲੜੀਵਾਰ ਇਸ ਤਰ੍ਹਾਂ ਹੈ :—

ਨੰਬਰ ਇਕ ਸਭ ਤੋਂ ਉਚੀ ਜਾਤ ਬ੍ਰਾਹਮਣ, 2 ਕਸ਼ੱਤਰੀ, 3 ਵੈਸ਼, 4 ਸੂਦਰ। ਇਹਨਾਂ ਚਾਰਾਂ ਨੂੰ ਅਲੱਗ-ਅਲੱਗ ਕੰਮ ਵੰਡ ਕੇ ਦਿੱਤੇ ਹੋਏ ਸੀ।

1. ਬ੍ਰਾਹਮਣ ਜਾਤ ਦਾ ਕੰਮ ਪਾਠ-ਪੂਜਾ ਕਰਨਾ ਸੀ।
2. ਕਸ਼ੱਤਰੀ ਦਾ ਕੰਮ ਰੱਖਿਆ ਕਰਨੀ।
3. ਵੈਸ਼ ਦਾ ਕੰਮ ਵਣਜ ਵਪਾਰ ਕਰਨਾ।
4. ਸੂਦਰ ਦਾ ਕੰਮ ਤਿੰਨਾਂ ਜਾਤਾਂ ਦੀ ਸੇਵਾ ਕਰਨੀ, ਜਿੰਨਾਂ ਕੁਝ ਦਿੱਤਾ ਜਾਏ ਉਸ ਉਪਰ ਸਬਰ ਕਰਨਾ।

ਹਿੰਦੂ ਧਰਮ ਵਿਚ ਬ੍ਰਾਹਮਣ ਤੋਂ ਬਗੈਰ ਕੋਈ ਪਾਠ ਪੂਜਾ ਜਾਂ ਤਪੱਸਿਆ ਨਹੀਂ ਕਰ ਸਕਦਾ ਸੀ। ਜੇ ਕੋਈ ਤਪੱਸਿਆ ਕਰਦਾ ਸੀ, ਤਾਂ ਉਸਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਂਦੀ ਸੀ।

**ਰਿਸ਼ੀ ਸੰਬੂਕ ਦਾ ਕਤਲ**—ਬਾਲਮੀਕੀ ਰਮਾਇਣ ਵਿਚ (ਅਧਿਆਇ 4 ਸਫਾ 1622) ਰਾਮ ਚੰਦਰ ਨੇ ਆਪਣੇ ਰਾਜ ਵਿਚ ਸੰਬੂਕ ਨਾਮ ਦੇ ਰਿਸ਼ੀ ਦਾ ਕਤਲ ਕੀਤਾ ਸੀ ਕਿਉਂਕਿ ਉਹ ਸੂਦਰ ਸੀ। ਇਸ ਦਾ ਕਾਰਨ ਇਹ ਸੀ ਕਿ ਰਾਮ ਚੰਦਰ ਦੇ ਰਾਜ ਵਿਚ ਕਿਸੇ ਬ੍ਰਾਹਮਣ ਦੇ ਲੜਕੇ ਦੀ ਅਚਾਨਕ ਮੌਤ ਹੋ ਗਈ ਸੀ। ਇਕੱਠੇ ਹੋਕੇ ਬ੍ਰਾਹਮਣ ਰਾਮ ਚੰਦਰ ਕੋਲ ਗਏ ਤੇ ਸ਼ਿਕਾਇਤ ਕੀਤੀ ਕਿ ਤੇਰੇ ਰਾਜ ਵਿਚ ਸੰਬੂਕ ਨਾਂ ਦਾ ਸੂਦਰ ਰਿਸ਼ੀ ਤਪੱਸਿਆ ਕਰ ਰਿਹਾ ਹੈ ਜੋ ਕਿ ਸਾਡੇ ਬੱਚੇ ਦੀ ਮੌਤ ਦਾ ਕਾਰਨ ਹੈ। ਰਾਮ ਚੰਦਰ ਇਹ ਸੁਣਦਿਆਂ ਸਾਰ ਹੀ ਕ੍ਰੋਧ ਵਿਚ ਲਾਲ-ਪੀਲਾ ਹੋ ਉਠਿਆ ਤੇ ਆਪਣੀ ਤਲਵਾਰ ਲੈ ਕੇ ਰਿਸ਼ੀ ਸੰਬੂਕ ਦਾ ਨਾਮ ਪੁੱਛ ਕੇ ਉਸ ਦਾ ਕਤਲ ਕਰ ਦਿੱਤਾ ਸੀ। ਜਿਸ ਨੂੰ ਲੋਕ ਅਜਕਲ ਅਵਤਾਰ ਜਾਂ ਨਿਆਂਕਾਰੀ ਰਾਜਾ ਮੰਨਦੇ ਹਨ, ਉਸਨੇ ਰਿਸ਼ੀ ਸੰਬੂਕ ਦਾ ਕਤਲ ਕਰ ਕੇ ਇਕ ਵਿਸੇਸ਼ ਜਾਤ ਦਾ ਪੱਖ ਪੂਰਿਆ।

ਦਰੋਣ ਅਚਾਰੀਆ ਕੌਰਵ ਤੇ ਪਾਂਡਵਾਂ ਦਾ ਗੁਰੂ ਸੀ। ਗੁਰੂ ਲਈ ਹਰੇਕ ਸ਼ਿਸ਼ ਨੂੰ ਬਰਾਬਰ ਮਾਨਤਾ ਦਿੱਤੀ ਜਾਂਦੀ ਹੈ। (ਮਹਾਂਭਾਰਤ ਵਿਚ) ਇਕਲੱਵੀਆ ਨਾਂ ਦਾ ਸੂਦਰ ਇਕ ਤੀਰ-ਅੰਦਾਜ਼ ਵਿਅਕਤੀ ਸੀ। ਉਹ ਦਰੋਣ ਆਚਾਰੀਆ ਨੂੰ ਆਪਣਾ ਗੁਰੂ ਮੰਨਦਾ ਸੀ। ਪਰ ਦਰੋਣ ਅਚਾਰੀਆ ਨੇ ਉਸਦਾ ਗੁਰੂ ਬਨਣ ਲਈ ਇਨਕਾਰ ਕਰ ਦਿੱਤਾ ਸੀ। ਕਿਉਂਕਿ ਉਹ ਸੂਦਰ ਸੀ। ਉਹ ਦਰੋਣ ਆਚਾਰੀਆ ਦਾ ਪੁਤਲਾ ਬਣਾ ਕੇ ਉਸਨੂੰ ਗੁਰੂ ਮੰਨਣ ਲੱਗ ਪਿਆ ਤੇ ਤੀਰ-ਅੰਦਾਜ਼ੀ ਵਿਦਿਆ ਸ਼ੁਰੂ ਕਰ ਦਿੱਤੀ। ਇਕ ਵਾਰ ਦਰੋਣ ਆਚਾਰੀਆ ਨੇ ਉਸਨੂੰ ਨਿਸ਼ਾਨਾ ਲਾਉਂਦੇ ਨੂੰ ਵੇਖਿਆ ਤੇ ਕਿਹਾ ਤੇਰਾ ਗੁਰੂ ਕੌਣ ਹੈ, ਉਸਨੇ ਕਿਹਾ ਕਿ ਮੇਰੇ ਗੁਰੂ ਤੁਸੀਂ ਹੋ। ਤਾਂ ਦਰੋਣ ਆਚਾਰੀਆ ਨੇ ਹੈਰਾਨੀ ਭਰੇ ਲਹਿਜ਼ੇ ਵਿਚ ਕਿਹਾ ਕਿ ਜੇ ਤੂੰ ਮੈਨੂੰ ਆਪਣਾ ਗੁਰੂ ਮੰਨਦਾ ਹੈ ਤਾਂ ਮੈਨੂੰ ਕੋਈ ਗੁਰੂ ਦਖਸ਼ਿਣਾ ਭੇਟ ਕਰ। ਇਕਲੱਵੀਆ ਨੇ ਗੁਰੂ ਦਖਸ਼ਿਣਾ ਦੇਣ ਲਈ ਹਾਂਕਰ ਦਿੱਤੀ ਤਾਂ ਦਰੋਣ ਆਚਾਰੀਆ ਨੇ ਉਸ ਦੇ ਸੱਜੇ ਹੱਥ ਦਾ ਅੰਗੂਠਾ ਮੰਗ ਲਿਆ। ਉਸ ਨੇ ਉਸ ਵਕਤ ਆਪਣੇ ਸੱਜੇ ਹੱਥ ਦਾ ਅੰਗੂਠਾ ਕੱਟ ਕੇ ਦਰੋਣ ਅਚਾਰੀਆ ਨੂੰ ਭੇਟ ਕਰ ਦਿੱਤਾ। ਪਰ ਇਕਲੱਵੀਆ ਨਾਲ ਇਹ ਧੋਖਾ ਕੀਤਾ ਗਿਆ ਸੀ। ਦਰੋਣ ਅਚਾਰੀਆ ਦੇ ਮਨ ਵਿਚ ਇਹ ਸੀ ਕਿ ਇਕਲੱਵੀਆ ਅਰਜਨ ਨਾਲੋਂ ਵੱਧ ਕੇ ਤੀਰ-ਅੰਦਾਜ਼ ਨਾ ਬਣ ਜਾਏ।

ਰਿਗ ਵੇਦ (ਮੰਗਲ 10 ਸੂਤਰ 10 ਮੰਤਰ 11·12) ਵਿਚ ਚਾਰਾਂ ਵਰਣਾਂ ਦੀ ਪੈਦਾਇਸ਼ ਬਾਰੇ ਦੱਸਿਆ ਹੈ ਕਿ ਬ੍ਰਾਹਮਣ ਮੂੰਹ ਵਿਚੋਂ ਪੈਦਾ ਹੋਇਆ ਹੈ। ਖੱਤਰੀ ਬਾਹਾਂ ਵਿਚੋਂ, ਵੈਸ਼ ਲੱਤਾਂ ਵਿਚੋਂ, ਸੂਦਰ ਪੈਰਾਂ ਵਿਚੋਂ ਪੈਦਾ ਹੋਇਆ ਹੈ।

ਮੰਨੂ ਸਮਿਰਤੀ 8/ਸਫਾ 916 ਤੇ ਲਿਖਿਆ ਹੈ ਕਿ ਰਾਜੇ ਨੂੰ ਚਾਹੀਦਾ ਹੈ ਕਿ ਸੂਦਰਾਂ ਤੋਂ ਕੰਮ ਸਖ਼ਤੀ ਨਾਲ ਕਰਵਾਵੇ ਜੋ ਉਹਨਾਂ ਨੂੰ ਦਿੱਤੇ ਗਏ ਹਨ। ਜੇ ਉਹ ਨਹੀਂ ਕਰਦਾ ਤਾਂ ਉਹਨਾਂ ਨੂੰ ਸਖਤ ਤੋਂ ਸਖਤ ਸਜ਼ਾ ਦਿੱਤੀ ਜਾਵੇ। ਤੇ ਸੂਦਰਾਂ ਲਈ ਈਸ਼ਵਰ ਨੇ ਇਹ ਵੀ ਕੰਮ ਸੌਂਪਿਆ ਹੈ ਕਿ ਉਹ ਤਿੰਨਾਂ ਵਰਨਾਂ ਦੀ ਸੇਵਾ ਕਰੇ।

(ਬਾਕੀ ਦੇਖੋ ਸਫਾ 21)



# ਹੱਡ ਬੀਤੀਆਂ—ਜੱਗ ਬੀਤੀਆਂ
# ਬਲਦੇ ਸਿਵੇ ਦੀ ਚੁੜੇਲ

**—ਰਾਜਾ ਰਾਮ ਹੰਡਿਆਇਆ**

ਮਾਸਟਰ ਓਮ ਪ੍ਰਕਾਸ਼ ਰੋੜੀ (ਸਰਸਾ) ਦੇ ਸਕੂਲ ਵਿਚ ਲੱਗਾ ਹੋਇਆ ਸੀ। ਉਸਦਾ ਪਿੰਡ ਸਕੂਲ ਤੋਂ ਕਾਫੀ ਦੂਰ ਪੈਂਦਾ ਸੀ। ਸਨਿਚਰਵਾਰ ਨੂੰ ਸਕੂਲੋਂ ਛੁਟੀ ਹੁੰਦੇ ਸਾਰ ਹੀ ਉਹ ਪਿੰਡ ਲਈ ਚੱਲ ਪਿਆ। ਸਰਦੀ ਦੇ ਦਿਨ ਹੋਣ ਕਰਕੇ ਜੀਂਦ ਪਹੁੰਚਦੇ ਹੀ ਉਸਨੂੰ ਹਨੇਰਾ ਹੋ ਗਿਆ। ਇਥੋਂ ਉਸਦਾ ਸਫਰ 35-40 ਕਿਲੋਮੀਟਰ ਹੋਰ ਰਹਿੰਦਾ ਸੀ। ਪਿੰਡ ਵੱਲ ਜਾਣ ਵਾਲੀ ਆਖਰੀ ਬੱਸ ਜਾ ਚੁੱਕੀ ਸੀ। ਇਸ ਲਈ ਉਹ ਕਿਸੇ ਟਰੱਕ ਜਾਂ ਫੋਰਵੀਲਰ ਵਗੈਰਾ ਦੀ ਉਡੀਕ ਕਰਨ ਲੱਗਾ। ਠੰਡ ਮਹਿਸੂਸ ਕਰਦੇ ਹੋਏ ਉਸਨੇ ਸ਼ਰਾਬ ਦਾ ਪਊਆ ਲੈ ਕੇ ਪੀਤਾ।

ਆਖਰ ਜੀਂਦ ਤੋਂ ਜੁਲਾਣਾ ਤੱਕ ਉਸਨੂੰ ਇਕ ਫੋਰਵ੍ਹੀਲਰ ਮਿਲ ਗਿਆ। ਹੁਣ ਇਥੋਂ ਉਸਦਾ ਪਿੰਡ 8-9 ਕਿਲੋ-ਮੀਟਰ ਸੀ ਤੇ ਰਸਤੇ ਵਿਚ ਇਕ ਪਿੰਡ ਹੋਰ ਪੈਂਦਾ ਸੀ। ਸਰਦੀ ਦੀ ਰਾਤ ਵਿਚ ਇਸ ਵੇਲੇ ਕਿਸੇ ਸਵਾਰੀ ਦਾ ਸਬੱਬ ਬਣਨਾ ਮੁਸ਼ਕਲ ਸੀ। ਇਸ ਲਈ ਓਮ ਪ੍ਰਕਾਸ਼ ਨੇ ਪਿੰਡ ਵੱਲ ਪੈਦਲ ਹੀ ਚੱਲਣਾ ਸ਼ੁਰੂ ਕੀਤਾ। ਸ਼ਰਾਬ ਦਾ ਨਸ਼ਾ ਵੀ ਆਪਣਾ ਅਸਰ ਦਿਖਾ ਰਿਹਾ ਸੀ।

ਜਿਉਂ ਹੀ ਉਹ ਪਹਿਲੇ ਪਿੰਡ ਦੇ ਸਿਵਿਆਂ ਕੋਲ ਪਹੁੰਚਿਆ ਤਾਂ ਉਸਨੇ ਦੇਖਿਆ ਕਿ ਇਕ ਸਿਵਾ ਤਾਖਾ ਬਲ ਰਿਹਾ ਸੀ। ਉਸਨੂੰ ਬੀੜੀ ਪੀਣ ਦੀ ਤਲਬ ਜਾਗੀ ਪਰ ਮਾਚਿਸ ਹੈ ਨਹੀਂ ਸੀ। ਉਹ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਹੋਣ ਕਰਕੇ ਵਹਿਮਾਂ ਭਰਮਾਂ ਤੋਂ ਮੁਕਤ ਸੀ। ਇਸ ਲਈ ਉਸਨੇ ਸਿਵੇ ਤੋਂ ਹੀ ਬੀੜੀ ਲਾ ਕੇ ਪੀਣ ਦੀ ਸੋਚੀ। ਸਿਵੇ ਤੋਂ ਬੀੜੀ ਲਾ ਕੇ ਉਹ ਸਰੀਰ ਨੂੰ ਗਰਮਾਉਣ ਲਈ ਉੱਥੇ ਹੀ ਬੈਠ ਕੇ ਅੱਗ ਸੇਕਣ ਲੱਗਾ। ਕੁਝ ਦੇਰ ਬਾਅਦ ਉਸਨੂੰ ਸਿਵੇ ਦੇ ਦੂਸਰੇ ਪਾਸੇ ਕਿਸੇ ਮਨੁੱਖੀ ਆਕਾਰ ਦਾ ਝਾਉਲਾ ਜਿਹਾ ਪਿਆ। ਉਸਦੇ ਅਚੇਤ ਮਨ ਵਿਚ ਇਕ ਵਾਰ ਤਾਂ ਭੂਤ ਦਾ ਖਿਆਲ ਆਇਆ। ਉਸਨੇ ਧਿਆਨ ਨਾਲ ਦੇਖਿਆ ਕਿ ਉਹ ਮਨੁੱਖੀ ਆਕਾਰ ਹੌਲੀ-ਹੌਲੀ ਉਸ ਵੱਲ ਆ ਰਿਹਾ ਸੀ। ਉਸਨੇ ਅੱਖਾਂ ਝਪਕ ਕੇ ਧਿਆਨ ਨਾਲ ਦੇਖਿਆ ਕਿ ਸ਼ਾਇਦ ਇਹ ਉਸਦਾ ਭਰਮ ਹੀ ਹੋਵੇ। ਪਰ ਨਹੀਂ ਇਹ ਹਕੀਕਤ ਸੀ। ਮਾਸਟਰ ਓਮ ਪ੍ਰਕਾਸ਼ ਨੇ ਬੀੜੀ ਸੁੱਟ ਕੇ ਨੇੜੇ ਪਈ ਸੋਟੀ ਚੁੱਕ ਲਈ। ਇਸ ਸੁਪਨੇ ਵਰਗੀ ਘਟਨਾ ਦਾ ਟਾਕਰਾ ਕਰਨ ਲਈ ਉਸਨੇ ਦਿਲ ਤਕੜਾ ਕੀਤਾ।

ਬਲਦੇ ਸਿਵੇ ਦੇ ਦੂਸਰੇ ਪਾਸੇ ਇਹ "ਚੁੜੇਲ" ਖੜੀ ਸੀ। ਅਲਫ ਨੰਗੀ ਤੇ ਖੁਲ੍ਹੇ ਵਾਲਾਂ ਨਾਲ ਬਣਾਈ ਡਰਾਉਣੀ ਸ਼ਕਲ। "ਚੁੜੇਲ" ਹੌਲੀ-ਹੌਲੀ ਅੱਗੇ ਵਧ ਕੇ ਉਸਨੂੰ ਡਰਾਉਣ ਦੀ ਕੋਸ਼ਿਸ਼ ਕਰਨ ਲੱਗੀ। ਤਰਕਸ਼ੀਲ ਵਿਚਾਰਾਂ ਅਤੇ ਸ਼ਰਾਬ ਦੇ ਨਸ਼ੇ ਦੇ ਸੁਮੇਲ ਨਾਲ ਓਮ ਪ੍ਰਕਾਸ਼ ਖੜਾ ਹੁੰਦਾ ਬੋਲਿਆ, "ਸੱਚ ਦੱਸ ਤੂੰ ਕੌਣ ਐ ? ਨਹੀਂ ਤਾਂ ਜਾਨੋਂ ਮਾਰ ਦਿਆਂਗਾ।" ਜਦੋਂ ਕੋਈ ਉੱਤਰ ਨਾ ਮਿਲਿਆ ਤਾਂ ਉਸਨੇ ਸਿਵੇ ਦੇ ਉਪਰੋਂ ਹੀ "ਚੁੜੇਲ" ਦੇ ਸੋਟੀ ਮਾਰਨੀ ਚਾਹੀ। ਸੋਟੀ ਦੇ ਵਾਰ ਤੋਂ ਬਚਣ ਲਈ ਉਹ ਪਿੱਛੇ ਹਟ ਗਈ। ਹੁਣ ਉਸਦਾ ਹੌਸਲਾ ਵਧ ਗਿਆ ਤੇ ਉਸਨੇ ਝੱਟ ਹੀ "ਚੁੜੇਲ" ਨੂੰ ਦਬੋਚ ਲਿਆ।

ਹੁਣ "ਚੁੜੇਲ" ਦੀ ਕਹਾਣੀ ਤੋਂ ਪਰਦਾ ਸਰਕਣ ਲੱਗਾ। ਉਸਨੇ ਦਸਿਆ ਕਿ ਉਹ ਉਸੇ ਹੀ ਪਿੰਡ ਦੀ ਔਰਤ ਹੈ ਅਤੇ ਉਸਦੇ ਕੋਈ ਬੱਚਾ ਨਹੀਂ ਹੈ। ਬੱਚੇ ਦੀ ਪ੍ਰਾਪਤੀ ਲਈ ਕਿਸੇ ਸਿਆਣੇ ਦੇ ਦੱਸਣ ਅਨੁਸਾਰ ਉਹ ਤਾਜ਼ੇ ਬਲਦੇ ਸਿਵੇ 'ਤੇ ਬਿਲਕੁਲ ਨੰਗੀ ਹੋ ਕੇ ਰੋਟੀ ਪਕਾ ਕੇ ਖਾਣ ਲਈ ਆਈ ਸੀ। ਉਸਨੇ ਆਪਣੀ ਮਜ਼ਬੂਰੀ ਦਸਦੇ ਹੋਏ ਉਸਨੂੰ ਬੇਨਤੀ ਕੀਤੀ ਕਿ ਉਹ ਚੁੱਪ-ਚਾਪ ਚਲਾ ਜਾਵੇ ਤੇ ਕਿਸੇ ਨੂੰ ਵੀ ਇਹ ਗੱਲ ਨਾ ਦੱਸੇ।

ਮਾਸਟਰ ਓਮ ਪ੍ਰਕਾਸ਼ ਨੇ ਅਖੌਤੀ ਸਿਆਣਿਆਂ ਵਲੋਂ ਅੰਧਵਿਸ਼ਵਾਸਾਂ ਦੇ ਜਾਲ ਵਿਚ ਫਸਾਈ ਇਸ ਔਰਤ ਨੂੰ ਉਥੇ ਹੀ ਛੱਡਿਆ ਤੇ ਆਪਣੇ ਰਸਤੇ ਚੱਲ ਪਿਆ।



## ਗੈਬੀ ਸ਼ਕਤੀ ਦੁਆਰਾ ਪੱਥਰ ਬੁਲਾਉਣੇ

ਗੱਲ ਚੰਡੀਗੜ੍ਹ ਦੇ ਭੀੜ ਭੜੱਕੇ ਭਰੇ ਸੈਕਟਰ 17 ਦੀ ਹੈ। ਮੈਂ ਆਪਣੇ ਦਫਤਰ ਤੋਂ ਘਰ ਨੂੰ ਵਾਪਸੀ ਤੇ ਸੀ। ਲੋਕਾਂ ਦੀ ਭਾਰੀ ਭੀੜ ਜੁੜੀ ਦੇਖ ਕੇ ਮੇਰਾ ਧਿਆਨ ਕਿਸੇ ਮਜ਼ਮਾ ਲਾਈ ਬੈਠੇ ਗੈਬੀ ਸ਼ਕਤੀਆਂ ਰੱਖਣ ਵਾਲੇ ਅਖੌਤੀ ਚਮਤਕਾਰ ਵੱਲ ਗਿਆ। ਉਹ ਲੋਕਾਂ ਨੂੰ ਆਪਣੀਆਂ ਗੈਬੀ ਸ਼ਕਤੀ ਵਾਲੀਆਂ ਅੰਗੂਠੀਆਂ ਸਸਤੇ ਭਾਅ ਖਰੀਦਣ ਦੀਆਂ ਅਪੀਲਾਂ ਕਰ ਰਿਹਾ ਸੀ। ਇਹਨਾਂ ਅੰਗੂਠੀਆਂ ਦੇ ਗੁਣ ਸਨ ਕਿ ਇਹਨਾਂ ਨੂੰ ਪਹਿਨਣ ਵਾਲਾ ਜਿਥੇ ਤੰਦਰੁਸਤ ਰਹਿੰਦਾ ਹੈ ਉਥੇ ਕਿਸੇ ਕਿਸਮ ਦੀ ਬਲਾ ਵੀ ਅਜਿਹੇ ਵਿਅਕਤੀ ਨੂੰ ਨਹੀਂ ਚੰਬੜਦੀ। ਇਹ ਅੰਗੂਠੀਆਂ ਨਿਰਜਿੰਦ ਪੱਥਰਾਂ ਨੂੰ ਬੋਲਣ ਲਾ ਦਿੰਦੀਆਂ ਹਨ। ਇਹਨਾਂ ਗੁਣਾਂ ਨੂੰ ਉਹ ਵਾਰ ਵਾਰ ਦੁਹਰਾ ਰਿਹਾ ਸੀ। ਲੋਕਾਂ ਦੀ ਅਪੀਲ ਤੇ ਉਸ ਨੇ ਅੰਗੂਠੀਆਂ ਦੁਆਰਾ ਪੱਥਰਾਂ ਨੂੰ ਬੁਲਾਉਣ ਦਾ ਪਰਪੰਚ ਰਚਨਾ ਸ਼ੁਰੂ ਕਰ ਦਿੱਤਾ। ਉਹ ਛੋਟੇ-ਛੋਟੇ ਪੱਥਰ ਲੋਕਾਂ ਨੂੰ ਵਾਰ-ਵਾਰ ਦਿਖਾ ਰਿਹਾ ਸੀ ਜਿਹੜੇ ਮੁੰਦਰੀਆਂ ਵਿਚ ਜੜੇ ਜਾ ਸਕਦੇ ਸਨ। ਲੋਕਾਂ ਦੀ ਉਤਸੁਕਤਾ ਵਧਦੀ ਜਾ ਰਹੀ ਸੀ। ਉਸ ਨੇ 30-40 ਅੰਗੂਠੀਆਂ ਵਾਲੇ ਪੱਥਰ ਸਮੇਤ ਅੰਗੂਠੀਆਂ ਆਪਣੇ ਹੱਥਾਂ ਨੂੰ ਮਿੱਟੀ ਦਾ ਤੇਲ ਲਾ ਕੇ ਚੁਕ ਲਏ ਅਤੇ ਅੱਗ ਲਗਾਉਣ ਦਾ ਬਹਾਨਾ ਕਰਨ ਲੱਗਿਆ।

ਫਿਰ ਉਸ ਨੇ ਕਾਫੀ ਦੇਰ ਕਲਮਾ ਪੜ੍ਹਿਆ। ਉਹ ਕਦੇ ਅੱਲਾ, ਅੱਲਾ ਅਤੇ ਕਦੇ ਜ਼ੋਰ-ਜ਼ੋਰ ਦੀ 'ਜੈ ਬਜਰੰਗ ਬਲੀ' ਕਰਨ ਲੱਗਾ। ਆਪਣੇ ਹੱਥਾਂ ਦੇ ਇਸ਼ਾਰਿਆਂ ਨਾਲ ਅਕਾਸ਼ ਵਿਚੋਂ ਗੈਬੀ ਸ਼ਕਤੀਆਂ ਨੂੰ ਬੁਲਾਉਣ ਦਾ ਢੌਂਗ ਰਚਦਾ ਰਿਹਾ। ਫਿਰ ਉਸ ਨੇ ਇਹ ਅੰਗੂਠੀਆਂ ਪਾਣੀ ਨਾਲ ਭਰੇ ਇਕ ਡੱਬੇ ਵਿਚ ਸੁਟ ਦਿੱਤੀਆਂ ਜਿਸ ਵਿਚ ਕੁਝ ਵੱਡੇ ਅਕਾਰ ਦੇ ਪੱਥਰ ਸਨ। ਇਸ ਬਰਤਨ ਨੂੰ ਉਸ ਨੇ ਕਪੜੇ ਨਾਲ ਢੱਕ ਦਿੱਤਾ। ਫਿਰ ਲੋਕਾਂ ਕੋਲੋਂ ਪੰਜ ਰੁਪਏ ਪਰ-ਅੰਗੂਠੀ ਉਗਰਾਹੁਣ ਲੱਗ ਪਿਆ ਅਤੇ ਨਾਲ ਵਾਅਦਾ ਕਰਨ ਲੱਗਾ ਕਿ ਜੇ ਪੱਥਰ ਨਾ ਬੋਲੇ ਤਾਂ ਉਹ ਸਭ ਦੇ ਰੁਪਏ ਵਾਪਸ ਕਰ ਦੇਵੇਗਾ। ਪਰ ਅਜਿਹਾ ਨਾ ਹੋਇਆ, ਕੁਝ ਦੇਰ ਬਾਅਦ ਪੱਥਰ ਖੜਕਣ ਲੱਗ ਪਏ ਅਤੇ ਲੋਕਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਬਾਕੀ ਰਹਿੰਦੇ ਸੱਜਣ ਵੀ ਰੁਪਇਆਂ ਦੀ ਵਰਖਾ ਕਰਨ ਲੱਗੇ।

ਅਖੀਰ ਮੈਂ ਨਾ ਰਹਿ ਸਕਿਆ। ਮੈਂ ਪੂਰੇ ਧਿਆਨ ਨਾਲ ਉਸ ਪਖੰਡੀ ਦੀ ਸਾਰੀ ਕਾਰਵਾਈ ਦੇਖ ਲਈ ਸੀ। ਚਿਟੇ ਪੱਥਰ ਵਰਗੇ, ਸੋਡੀਅਮ ਮੈਟਲ ਦੇ ਟੁਕੜੇ ਜਿਹੜੇ ਪੱਥਰ ਦੇ ਨਗਾਂ ਵਾਲੇ ਟੁਕੜਿਆਂ ਵਿਚ ਮਿਲਾ ਦਿੱਤੇ ਗਏ ਸਨ ਤੇ ਜਿਹਨਾਂ ਨੂੰ ਪਹਿਲਾਂ ਮਿੱਟੀ ਦੇ ਤੇਲ ਵਿਚ ਸਾਂਭਿਆ ਗਿਆ ਸੀ ਅਤੇ ਹੱਥਾਂ ਉਪਰ ਮਿੱਟੀ ਦਾ ਤੇਲ ਮਲ ਕੇ ਚੁਕਣ ਦਾ ਕਾਰਨ ਵੀ ਇਸ ਮੈਟਲ ਦੇ ਪ੍ਰਤੀਕਰਮ ਨੂੰ ਰੋਕਣਾ ਹੀ ਸੀ। ਪਾਣੀ ਵਿਚ ਪਏ ਪੱਥਰਾਂ ਵਿਚ ਇਸ ਮੈਟਲ ਨੂੰ ਸੁਟਣ ਨਾਲ ਪੈਦਾ ਹੋਏ ਰਸਾਇਣਿਕ ਪ੍ਰੀਵਰਤਨ ਕਾਰਨ ਪਾਣੀ ਵਿਚ ਆਇਆ ਉਬਾਲਾ ਅਤੇ ਬੁਲਬਲਿਆਂ ਦਾ ਉਟਣਾ ਪੱਥਰਾਂ ਵਿਚ ਆਈ ਹਲਚਲ ਨੇ ਆਮ ਲੋਕਾਂ ਨੂੰ ਭੁਲੇਖਾ ਖੜ੍ਹਾ ਕਰ ਦਿੱਤਾ ਕਿ ਪੱਥਰ ਬੋਲਣ ਲੱਗ ਪਏ ਹਨ। ਜਿਉਂ ਹੀ ਮੈਂ ਇਹ ਸਭ ਲੋਕਾਂ ਨੂੰ ਸਪੱਸ਼ਟ ਕੀਤਾ ਤਾਂ ਗੈਬੀ-ਪਖੰਡੀ ਪਾਸ ਇਸ ਦਾ ਕੋਈ ਜਵਾਬ ਨਾ ਹੋਣ ਲੋਕਾਂ ਤੋਂ ਲਏ ਰੁਪਏ ਵਾਪਸ ਕਰਨੇ ਪਏ।

—**ਕੁਮਾਰ**
(ਇਕਾਈ ਚੰਡੀਗੜ੍ਹ)

## ਪੁਸਤਕ ਰੀਵਿਊ

| | |
|---|---|
| **ਪੁਸਤਕ ਦਾ ਨਾਂ** | **ਮਨੋਰੋਗ, ਕਾਰਣ ਤੇ ਇਲਾਜ** |
| **ਲੇਖਕ** | **ਬਲਵਿੰਦਰ ਸਿੰਘ** |
| **ਪ੍ਰਕਾਸ਼ਕ** | **ਤਰਕਸ਼ੀਲ ਸੁਸਾਇਟੀ, ਪੰਜਾਬ** |
| **ਰੀਵਿਊ** | **ਨਿਰੰਜਣ ਬੋਹਾ** |

ਆਰਥਿਕ ਤੇ ਸਮਾਜਿਕ ਖੇਤਰਾਂ ਵਿਚ ਹੋ ਰਹੀ ਤੇਜ਼ ਰਫਤਾਰ ਤਬਦੀਲੀ ਕਾਰਣ ਬਣ-ਵਿਗੜ ਰਹੀਆਂ ਸਮਾਜੀ ਕਦਰਾਂ ਕੀਮਤਾਂ ਨੇ ਮਨੁੱਖ ਦੇ ਮਾਨਸਿਕ ਦਵੰਦ ਵਿਚ ਕਾਫੀ ਵਾਧਾ ਕੀਤਾ ਹੈ। ਉਹ ਨਵੀਆਂ ਕੀਮਤਾਂ ਨਾਲ ਜੁੜ ਕੇ ਸਮੇਂ ਦਾ ਹਾਣੀ ਬਣਨਾ ਵੀ ਲੋਚਦਾ ਹੈ। ਪਰ ਪੁਰਾਣੀਆਂ ਕੀਮਤਾਂ ਨਾਲ ਰਿਹਾ ਭਾਵੁਕ ਮੋਹ ਤੇ ਸੰਸਕਾਰਾਂ ਦੀ ਜਕੜ ਉਸ ਨੂੰ ਬੀਤੇ ਨਾਲ ਜੋੜੀ ਰੱਖਣ ਲਈ ਯਤਨਸ਼ੀਲ ਰਹਿੰਦੀ ਹੈ 'ਕੀ ਕਰੇ ਤੇ ਕੀ ਨਾ ਕਰੇ ?' ਦਾ ਮਾਨਸਿਕ ਦਵੰਦ ਕਈ ਤਰ੍ਹਾਂ ਦੇ ਮਨੋਰੋਗਾਂ ਨੂੰ ਜਨਮ ਦੇਣ ਦਾ ਕਾਰਨ ਬਣਦਾ ਹੈ। ਮਨੋਰੋਗਾਂ ਦਾ ਸਬੰਧ ਅੱਗੇ ਜਾ ਕੇ ਮਨੁੱਖ ਦੇ ਸਰੀਰਕ ਵਿਕਾਸ ਨਾਲ ਜਾ ਜੁੜਦਾ ਹੈ। ਸਾਡੀ ਸਮਾਜਿਕ ਜ਼ਿੰਦਗੀ ਵਿਚ ਮਨੋਵਿਗਿਆਨ ਨੇ ਮਨੋਚਿਕਿਤਸਕ ਗਿਆਨ ਦੇਣ ਦੀ ਪ੍ਰਣਾਲੀ ਦੀ ਅਣਹੋਂਦ ਨੂੰ ਇਕ ਹੱਦ ਤੀਕ ਤਰਕਸ਼ੀਲ ਸੁਸਾਇਟੀ ਨੇ ਆਪਣੀਆਂ ਪ੍ਰਕਾਸ਼ਨਾਵਾਂ ਤੇ ਕ੍ਰਿਆਤਮਕ ਸਰਗਰਮੀਆਂ ਰਾਹੀਂ ਪੂਰਾ ਕਰਨ ਦਾ ਯਤਨ ਕੀਤਾ ਹੈ। ਸ੍ਰੀ ਬਲਵਿੰਦਰ ਸਿੰਘ ਜਵੰਦਾ ਦੀ ਨਵ ਪ੍ਰਕਾਸ਼ਿਤ ਪੁਸਤਕ 'ਮਨੋਰੋਗ ਕਾਰਣ ਤੇ ਇਲਾਜ 'ਇਹਨਾਂ ਯਤਨਾਂ ਦੀ ਇਕ ਮਹੱਤਵਪੂਰਨ ਲੜੀ ਹੈ।



ਇਸ ਪੁਸਤਕ ਵਿਚ ਸ੍ਰੀ ਜਵੰਦਾ ਨੇ ਮਨੋਰੋਗਾਂ ਦੇ ਪੈਦਾ ਹੋਣ ਦੇ ਸਰੀਰਕ ਤੇ ਮਾਨਸਿਕ ਆਧਾਰਾਂ ਨੂੰ ਵਿਆਖਿਆਤਮਕ ਤੇ ਲੋਕ ਸਮਝ ਦੇ ਅਨੁਕੂਲ ਸ਼ਬਦਾਂ ਵਿਚ ਬਿਆਨਣ ਦਾ ਯਤਨ ਕੀਤਾ ਹੈ। ਮਨੋਰੋਗ ਕੀ ਹਨ ? ਇਹਨਾਂ ਦੀਆਂ ਵੱਖ-ਵੱਖ ਕਿਸਮਾਂ ਤੇ ਇਹਨਾਂ ਦੇ ਇਲਾਜ ਤੇ ਬਚਾਓ ਆਦਿ ਵਿਸ਼ਿਆਂ ਨੂੰ ਆਪਣੇ ਤਰਕਸ਼ੀਲ ਤੇ ਵਿਗਿਆਨਕ ਨਜ਼ਰੀਏ ਤੋਂ ਬਿਆਨਣ ਦੇ ਨਾਲ-ਨਾਲ ਉਸ ਹੋਰ ਦੇਸੀ ਤੇ ਵਿਦੇਸ਼ੀ ਮਨੋਵਿਗਿਆਨੀਆਂ ਤੇ ਮਨੋਚਿਕਿਤਸਕਾਂ ਦੇ ਵਿਚਾਰਾਂ ਨੂੰ (ਉਦਾਹਰਨ ਸਰੂਪ) ਪਾਠਕਾਂ ਦੇ ਅਧਿਐਨ ਗੋਚਰ ਕੀਤਾ ਹੈ। ਮਨੁੱਖ ਦਾ ਵਸਨ ਆਧਾਰ ਤੇ ਪ੍ਰਾਪਤ ਵਾਤਾਵਰਣ ਵਿਚੋਂ ਹੀ ਮਨੋਰੋਗਾਂ ਦੇ ਕਾਰਣ ਤੇ ਇਲਾਜ਼ ਤਲਾਸ਼ ਕਰਦੀ, ਇਸ ਪੁਸਤਕ ਦਾ ਪਾਠ ਮਾਨਸਿਕ ਉਲਝਣਾਂ ਤੋਂ ਸਤਾਏ ਲੋਕਾਂ ਨੂੰ ਪਖੰਡੀ ਸਿਆਣਿਆਂ ਸਾਧਾਂ ਸੰਤਾਂ ਆਦਿ ਦੀ ਲੁਟ ਤੋਂ ਬਚਾਉਣ ਲਈ ਬਹੁਤ ਸਹਾਈ ਸਿਧ ਹੋ ਸਕੇਗਾ। ਅਜਿਹਾ ਮੇਰਾ ਵਿਸ਼ਵਾਸ਼ ਹੈ।

ਪੁਸਤਕ ਵਿਚ ਲੇਖਕ ਦੇ ਬਿਆਨ ਵਿਚ ਰੋਚਕਤਾ ਹੈ। ਪਰ ਕਈ ਵਾਰ ਵਿਚਾਰਾਂ ਦਾ ਵਾਰ-ਵਾਰ ਦੁਹਰਾਅ ਇਸ ਰੋਚਕਤਾ ਨੂੰ ਘਟਾਉਂਦਾ ਵੀ ਲੱਗਦਾ ਹੈ। ਲੇਖਕ ਨੂੰ ਆਪਣੇ ਵਿਚਾਰਾਂ ਦੇ ਸੰਪਾਦਨ ਵੱਲ ਹੋਰ ਧਿਆਨ ਦੇਣਾ ਚਾਹੀਦਾ ਹੈ। ਲੇਖਕ ਨੇ ਮਨੋਰੋਗਾਂ ਦੇ ਅੰਗਰੇਜ਼ੀ ਨਾਂਵਾਂ ਦੇ ਸਮਾਨਅਰਥਕ ਪੰਜਾਬੀ ਸ਼ਬਦ ਤਲਾਸ਼ ਕਰਨ ਲਈ ਕਾਫੀ ਸੁਚੇਤਤਾ ਵਿਖਾਈ ਹੈ। ਇਸ ਨਾਲ ਪੁਸਤਕ ਪੜ੍ਹਨ ਵਿਚ ਆਸਾਨ ਰਹਿੰਦੀ ਹੈ। ਤਰਕਸ਼ੀਲ ਸੁਸਾਇਟੀ ਨੂੰ ਚਾਹੀਦਾ ਹੈ ਕਿ ਮਨੋਵਿਗਿਆਨ ਨੇ ਮਨੋਰੋਗਾਂ ਨਾਲ ਸਬੰਧਤ ਪੰਜਾਬੀ ਸ਼ਬਦਾਵਲੀ ਨੂੰ ਤਲਾਸ਼ ਕਰਨ ਤੇ ਲੋੜ ਪੈਣ ਤੇ ਨਵੇਂ ਸਮਾਨਅਰਥਕ ਸ਼ਬਦ ਘੜੇ ਜਾਣ ਦੀ ਪ੍ਰਕ੍ਰਿਆ ਵੱਲ ਵਿਸ਼ੇਸ਼ ਧਿਆਨ ਦੇਵੇ।

ਪੁਸਤਕ ਦਾ ਮੁੱਲ 15 ਰੁਪਏ ਸਧਾਰਣ ਪਾਠਕ ਦੀ ਜੇਬ ਝੱਲ ਸਕਦੀ ਹੈ। ਸਿਹਤਮੰਦ ਤੇ ਵਿਗਿਆਨਕ ਵਿਚਾਰਧਾਰਾ ਅਪਣਾਉਣ ਦੇ ਚਾਹਵਾਨ ਪਾਠਕਾਂ ਨੂੰ ਮੈਂ ਇਸ ਪੁਸਤਕ ਦੇ ਪਾਠਕੀ ਘੇਰਾ ਵਿਚ ਸ਼ਾਮਿਲ ਹੋਣ ਦੀ ਸਿਫਾਰਸ਼ ਕਰਦਾ ਹਾਂ।

---

(ਸਫਾ 18 ਦੀ ਬਾਕੀ)

ਸਫਾ 231/ਬ੍ਰਾਹਮਣ ਮੰਗਲਕਾਰੀ ਹੈ, ਖੱਤਰੀ ਨਾਮ ਬਲਸ਼ਾਲੀ, ਵੈਸ਼ ਨਾਮ ਧਨਸ਼ਾਲੀ, ਸ਼ੂਦਰ ਘਿਰਣਾ ਯੋਗ ਤੇ ਨਿੰਦਣ ਯੋਗ ਹੈ। ਤਾਂ ਜੋ ਸਾਰੇ ਇਹਨਾਂ ਨੂੰ ਨਫਰਤ ਕਰਨ।

ਮਨੂੰ ਸਿਮਰਤੀ ਸਫਾ (10·15 ਵਿਚ) ਚੰਡਾਲ ਭੰਗੀ ਚੰਮਿਆਰ ਨੂੰ ਪਿਛੋਂ ਵਸਣ ਦੇਣਾ ਚਾਹੀਦਾ ਹੈ। ਇਹਨਾਂ ਦੇ ਖਾਣ-ਪੀਣ ਵਾਲੇ ਬਰਤਨ ਬਹੁਤ ਘਟੀਆ ਹੋਣੇ ਚਾਹੀਦੇ ਹਨ। ਇਹਨਾਂ ਦੀ ਸੰਪਤੀ ਕੁੱਤੇ, ਗਧੇ, ਸੂਰ ਹੋਣੇ ਚਾਹੀਦੇ ਹਨ। ਸ਼ੂਦਰਾਂ ਨੂੰ ਖਾਣ ਵਾਸਤੇ ਬ੍ਰਾਹਮਣਾਂ ਦੀ ਜੂਠ ਦੇਣੀ ਚਾਹੀਦੀ ਹੈ, ਪਹਿਨਣ ਵਾਸਤੇ ਪਾਟੇ ਪੁਰਾਣੇ ਕਪੜੇ ਪਾਉਣੇ ਚਾਹੀਦੇ ਹਨ। ਇਹਨਾਂ ਨੂੰ ਅੰਨ ਦੇਣਾ ਹੋਵੇ ਤਾਂ ਬਿਲਕੁਲ ਘਟੀਆ ਹੋਵੇ ਤੇ ਦੂਰੋਂ ਸੁਟ ਦੇਣਾ ਚਾਹੀਦਾ ਹੈ।

ਲਘੂਅੰਤਰ ਸਰਿਤਾ ਅਧਿਆਏ ਵਿਚ—ਸ਼ੂਦਰਾਂ ਦਾ ਅੰਨ ਲਹੂ ਬਰਾਬਰ ਹੁੰਦਾ ਹੈ। ਸ਼ੂਦਰਾਂ ਦਾ ਅੰਨ ਪੇਟ ਵਿਚ ਹੁੰਦਿਆਂ ਜੋ ਔਲਾਦ ਪੈਦਾ ਹੋਵੇਗੀ ਉਹ ਸ਼ੂਦਰ ਸਮਝਿਆ ਜਾਵੇਗਾ।

ਵਿਸ਼ਨੂੰ ਨੇ ਕਿਹਾ ਹੈ ਕਿ ਜੇ ਕੋਈ ਸ਼ੂਦਰ ਬ੍ਰਾਹਮਣ ਨੂੰ ਉਪਦੇਸ਼ ਦੇਵੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਉਹ ਸ਼ੂਦਰ ਦਾ ਮੂੰਹ ਗਰਮ ਤੇਲ ਨਾਲ ਭਰ ਦੇਵੇ। ਜੇ ਕੋਈ ਸ਼ੂਦਰ ਕਿਸੇ ਉੱਚੇ ਵਰਣ ਦਾ ਅਪਮਾਨ ਕਰਨ ਜਾਂ ਗਲਤ ਬੋਲਣ ਤਾਂ ਉਸ ਦੀ ਜੀਭ ਵਿਚ ਚਾਰ ਉਂਗਲਾਂ ਕਿੱਲ ਗਰਮ ਕਰਕੇ ਗਡਵਾ ਦੇਣਾ ਚਾਹੀਦਾ ਹੈ। ਜਿਸ ਮਕਾਨ ਵਿਚ ਸ਼ੂਦਰ ਰਹਿੰਦਾ ਹੋਵੇ ਉਸ ਮਕਾਨ ਵਿਚ ਵੇਦ ਜਾਂ ਪਾਠ ਨਹੀਂ ਹੋਣਾ ਚਾਹੀਦਾ। ਜੇਕਰ ਵੇਦ ਪਾਠ ਹੁੰਦਾ ਸ਼ੂਦਰ ਇਸਤਰੀ ਵੇਖ ਲਵੇ ਤਾਂ ਬੰਦ ਕਰ ਦੇਣਾ ਚਾਹੀਦਾ ਹੈ।

ਗੌਤਮ ਬੁਧ ਧਰਮ ਸੂਤਰ (2045) ਜੇਕਰ ਕੋਈ ਸ਼ੂਦਰ ਵੇਦਾਂ ਨੂੰ ਜਾਨ ਬੁੱਝ ਕੇ ਸੁਣੇ ਤਾਂ ਉਸਦੇ ਕੰਨਾਂ ਵਿਚ ਪਿਘਲਿਆ ਹੋਇਆ ਸ਼ੀਸ਼ਾ ਜਾਂ ਸਿੱਕਾ ਪਾ ਦਿਉ, ਅਗਰ ਉਹ ਵੇਦਾਂ ਦਾ ਉਚਾਰਨ ਕਰੇ ਜਾਂ ਵੇਦਾਂ ਨੂੰ ਯਾਦ ਕਰੇ ਤਾਂ ਉਸਦੇ ਟੁਕੜੇ-ਟੁਕੜੇ ਕਰ ਦਿਉ ਜਿਵੇਂ ਕਿ ਅਛੂਤ ਸੰਬੂਕ ਨੂੰ ਰਾਮ ਚੰਦਰ ਨੇ ਆਪਣੀ ਤਲਵਾਰ ਨਾਲ ਕਤਲ ਕੀਤਾ ਸੀ।

ਅੱਜ ਵੀ ਸਰਕਾਰ ਰਮਾਇਣ ਤੇ ਮਹਾਂਭਾਰਤ ਵਰਗੇ ਗਰੰਥਾਂ ਦਾ ਪ੍ਰਚਾਰ ਜ਼ੋਰ-ਸ਼ੋਰ ਨਾਲ ਕਰ ਰਹੀ ਹੈ, ਜਿਹੜੇ ਨੰਗੇ ਚਿੱਟੇ ਰੂਪ ਵਿਚ ਜਾਤ-ਪਾਤ ਦਾ ਪ੍ਰਚਾਰ ਕਰ ਰਹੇ ਹਨ। ਰਾਮ ਰਾਜ ਦੇ ਗਲੇ ਸੜੇ ਢਾਂਚੇ ਨੂੰ ਬਹੁਤ ਹੀ ਆਦਰਸ਼ਵਾਦੀ ਰਾਜ ਦੇ ਤੌਰ ਤੇ ਪੇਸ਼ ਕੀਤਾ ਜਾਂਦਾ ਹੈ। ਜਿਸ ਦੇ ਬਾਰੇ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ। ਸਾਨੂੰ ਪ੍ਰਚਾਰ ਤੇ ਪ੍ਰਸਾਰ ਦੇ ਸਾਧਨਾਂ ਰਾਹੀਂ ਗੁਮਰਾਹਕੁੰਨ ਪ੍ਰਚਾਰ ਦਾ ਵਿਰੋਧ ਕਰਨਾ ਚਾਹੀਦਾ ਹੈ ਅਤੇ ਵਿਗਿਆਨਕ ਸੋਚ ਬਣਾਉਣੀ ਚਾਹੀਦੀ ਹੈ। ਜਾਤ-ਪਾਤ ਦਾ ਸੰਕਲਪ ਗੁਮਰਾਹਕੁੰਨ ਸ਼ਮਾਜਿਕ ਢਾਂਚੇ ਤੋਂ ਉਸਰਿਆ ਜਿਸਨੂੰ ਸਿਆਸੀ ਸਰਪਰਸਤੀ ਹਾਸਲ ਸੀ।

# ਡਾ. ਕਾਵੂਰ ਦਾ ਜਨਮ ਦਿਨ ਮਨਾਇਆ

ਤਰਕਸ਼ੀਲ ਲਹਿਰ ਦੇ ਬਾਨੀ ਡਾ. ਅਬਰਾਹਮ ਕਾਵੂਰ ਦਾ ਜਨਮ ਦਿਹਾੜਾ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ 7 ਅਪਰੈਲ ਨੂੰ ਕੋਟਕਪੂਰਾ ਵਿਖੇ ਬੜੀ ਧੂਮਧਾਮ ਨਾਲ ਮਨਾਇਆ ਗਿਆ। ਤਰਕਸ਼ੀਲਾਂ ਵਲੋਂ ਜਿਥੇ ਗੀਤ ਸੰਗੀਤ ਦਾ ਪ੍ਰਬੰਧ ਕੀਤਾ ਗਿਆ ਉੱਥੇ ਲੋਕਾਂ ਨੂੰ ਸੁਚੇਤ ਕੀਤਾ ਕਿ ਜਾਦੂ ਦੇ ਟਰਿਕ ਇਕ ਕਲਾ ਹਨ ਅਤੇ ਕਲਾ ਰੂਪ ਵਿਚ ਦਰਸਾਉਣਾ ਕਿਸੇ ਤਰ੍ਹਾਂ ਵੀ ਮਾੜਾ ਨਹੀਂ। ਪਰ ਸਮਾਜ ਵਿਚ ਵਿਚਰਦੇ ਮਦਾਰੀ ਅਤੇ ਜਾਦੂਗਰ ਜਦ ਇਸ ਨੂੰ ਗੈਬੀ ਸ਼ਕਤੀ ਵਜੋਂ ਪ੍ਰਵੇਸ਼ ਕਰਦੇ ਹਨ ਅਤੇ ਇਸ ਪਿਛੇ ਕਿਸੇ ਪਰਾ-ਭੌਤਿਕ ਵਸਤੂਆਂ ਦੀ ਸ਼ਕਤੀ ਦਾ ਪ੍ਰਗਟਾਵਾ ਕਰਦੇ ਹਨ ਜ ਇਹ ਨਿਰਾ ਝੂਠ ਤੇ ਦੰਭ ਹੈ।

ਜਾਦੂ ਦੇ ਟਰਿਕਾਂ ਦੇ ਮਾਹਰਾਂ ਕ੍ਰਿਸ਼ਨ ਬਰਗਾੜੀ, ਜੰਚਾ ਸਿੰਘ ਤੇ ਕੇਵਲ ਕੁਮਾਰ ਰਾਮਪੁਰਾ, ਕੌਰ ਸਿੰਘ ਭਗਤਾਂ ਭਾਈਕਾ, ਰਜਿੰਦਰ ਸਿੰਘ ਭਦੌੜ, ਰਣਧੀਰ ਗਿਲਪੱਤੀ ਅਤੇ ਇਹਨਾਂ ਦੇ ਸਹਿਯੋਗੀਆਂ ਨੇ ਅਨੇਕਾਂ ਵੰਨਗੀਆਂ ਦੇ ਟਰਿਕਾਂ ਦੁਆਰਾ ਲੋਕਾਂ ਨੂੰ ਹੈਰਾਨੀ ਵਿਚ ਪਾਈ ਰੱਖਿਆ। ਹਜ਼ਾਰਾਂ ਦੀ ਗਿਣਤੀ ਵਿਚ ਜਨਸਮੂਹ ਹਰ ਟਰਿਕ ਦੇ ਅੰਤ ਤੇ ਤਾੜੀਆਂ ਨਾਲ ਪੰਡਾਲ ਗੂੰਜ਼ਾ ਦਿੰਦਾ। ਗੁਰਮੇਲ ਸਿੰਘ ਭੋਤੀਪੁਰਾ ਨੇ ਵਾਲੀਬਾਲ ਦੇ ਬਲੈਡਰ ਨੂੰ ਮੂੰਹ ਰਾਹੀਂ ਹਵਾ ਭਰਕੇ ਭੰਨ ਕੇ ਦਿਖਾਇਆ।

**ਨਾਟਕ ਵੀ ਖੇਡੇ**—ਲੋਕ ਕਲਾਮੰਚ ਮਾਛੀਵਾੜਾ ਵਲੋਂ ਤਰਲੋਚਨ ਸਿੰਘ ਅਤੇ ਮਾਸਟਰ ਨਛੱਤਰ ਸਿੰਘ ਦੁਆਰਾ ਨਿਰਦੇਸ਼ਿਤ ਕੀਤੇ ਆਪਣੇ ਦੋ ਨਾਟਕ (1) 'ਇਹ ਹੈ ਸਾਡਾ ਹਿੰਦੋਸਤਾਨ' (2) ,...ਤੇ ਦੇਵਪੁਰਸ਼ ਹਾਰ ਗਏ' ਖੇਡੇ ਗਏ। ਜਿਥੇ ਇਹਨਾਂ ਨਾਟਕਾਂ ਨੇ ਹਿੰਦੋਸਤਾਨ ਦੀਆਂ ਰਾਜਨੀਤਿਕ ਪਾਰਟੀਆਂ ਦੀ ਫਿਰਕੂ ਜ਼ਹਿਨੀਅਤ ਦੀ ਖਿੱਲੀ ਉਡਾਈ ਉਥੇ ਵੱਖ-ਵੱਖ ਧਰਮਾਂ ਨਾਲ ਸਬੰਧਤ ਕੱਟੜਪੰਥੀਆਂ ਵਲੋਂ ਧਰਮਾਂ ਦੇ ਨਾਂ ਤੇ ਵੰਡੀਆਂ ਪਾ ਕੇ ਲੋਕਾਂ ਦੇ ਕਰਵਾਏ ਜਾਂਦੇ ਘਾਣ ਦੀ ਤਸਵੀਰ ਵੀ ਪੇਸ਼ ਕੀਤੀ।

**ਤਰਕਸ਼ੀਲ ਪ੍ਰਦਰਸ਼ਨੀ**—ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਇਲਾਕਾ ਇਕਾਈਆਂ ਵਲੋਂ ਇਕ ਪ੍ਰਦਰਸ਼ਨੀ ਵੀ ਲਾਈ ਗਈ ਜਿਸ ਵਿਚ ਪਖੰਡੀ ਸਿਆਣਿਆਂ, ਸਾਧਾਂ-ਸੰਤਾਂ ਵਲੋਂ ਮਾਨਸਿਕ ਮਰੀਜਾਂ ਵਿਚ ਕਿਸੇ ਭੂਤ ਪ੍ਰੇਤ ਦੀ ਪ੍ਰਵੇਸ਼ਗੀ ਤੇ ਰੋਕ ਲਾਉਣ ਲਈ ਕੀਤੇ ਧਾਗੇ, ਤਬੀਤ, ਰੱਖਾਂ ਆਦਿ ਨੂੰ ਇਕੱਤਰ ਕਰਕੇ ਲਿਆਂਦਾ ਗਿਆ ਸੀ ਅਤੇ ਦਰਸਾਇਆ ਗਿਆ ਸੀ ਕਿ ਇਹ ਸਭ ਭੇਖ ਦੇ ਪੁਲੰਦੇ ਹਨ। ਇਸ ਤੋਂ ਇਲਾਵਾ ਲੋਕਾਂ ਦੀ ਚੇਤਨਾ ਨੂੰ ਟੁੰਬ ਕੇ ਗਿਆਨ-ਵਿਗਿਆਨ ਨਾਲ ਸੰਬੰਧਤ ਪੋਸਟਰਾਂ ਅਤੇ ਚਾਰਟਰਾਂ ਦੀ ਭਰਮਾਰ ਸੀ। ਅਖਬਾਰਾਂ ਅਤੇ ਰਸਾਲਿਆਂ ਵਿਚ ਕੀਤੇ ਪਰਚਾਰ ਦੀਆਂ ਕਟਿੰਗਾਂ ਸਨ। ਇਕ ਪਾਸੇ ਤਰਕਸ਼ੀਲ ਪ੍ਰਕਾਸ਼ਨ ਦੀਆਂ ਕਿਤਾਬਾਂ ਤੇ ਰਸਾਲਿਆਂ ਦੀ ਪ੍ਰਦਰਸ਼ਨੀ ਅਤੇ ਉਸ ਦੇ ਨਾਲ-ਨਾਲ ਲੈਨਿਨ ਕਿਤਾਬ ਘਰ, ਮਹਿਲਕਲਾਂ ਅਤੇ ਕੋਟਕਪੂਰਾ ਕਿਤਾਬ ਘਰ ਵਲੋਂ ਆਪਣੀਆਂ ਕਿਤਾਬਾਂ ਦੀ ਪ੍ਰਦਰਸ਼ਨੀ ਲਾਈ ਗਈ। ਲੋਕਾਂ ਨੇ ਭਾਰੀ ਗਿਣਤੀ ਵਿਚ ਕਿਤਾਬਾਂ ਖਰੀਦੀਆਂ।

**ਮੁੱਖ ਬੁਲਾਰੇ ਸਨ**—ਡਾ. ਧਰਮਵੀਰ ਸਿੰਘ ਪਟਿਆਲਾ, ਮੇਜਰ ਸਿੰਘ ਭੁਲਰ, ਭਾਅ ਜੀ ਗੁਰਸ਼ਰਨ ਸਿੰਘ (ਭਾਈ ਮੰਨਾ ਸਿੰਘ), ਰਾਜਪਾਲ ਸਿੰਘ ਸਾਬਕ ਸੰਪਾਦਕ 'ਤਰਕਸ਼ੀਲ', ਰਜਿੰਦਰ ਸਿੰਘ ਭਦੌੜ, ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ, ਸ੍ਰੀ ਕ੍ਰਿਸ਼ਨ ਬਰਗਾੜੀ ਨੇ ਸਟੇਜ ਸਕੱਤਰ ਦੀ ਭੂਮਿਕਾ ਨਿਭਾਈ। ਸ੍. ਮੇਜਰ ਸਿੰਘ ਭੁਲਰ ਜੋ ਪਰਲ ਫਾਈਨਾਂਸ ਮਾਨਸਾ ਦੇ ਈ. ਐਮ. ਹਨ, ਨੇ ਜਿਥੇ ਸੁਸਾਇਟੀ ਨੂੰ 5100 ਰੁਪਏ ਦੀ ਮਦਦ ਕੀਤੀ ਉਥੇ ਆਪਣੇ ਭਾਸ਼ਣ ਦੌਰਾਨ ਕਿਹਾ ਕਿ ਇਸ ਤਰ੍ਹਾਂ ਦੀਆਂ ਸੰਸਥਾਵਾਂ ਲੋਕਾਂ ਦਾ ਰਾਹ ਪ੍ਰਦਰਸ਼ਕ ਬਣ ਸਕਦੀਆਂ ਹਨ। ਸ੍ਰੀ ਰਮੇਸ਼ ਤਰਕ, ਜਨਰਲ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਸ੍ਰੀ ਨਾਜਮ ਸਿੰਗ ਸਕੱਤਰ ਮਾਨਸਾ ਇਕਾਈ ਵਲੋਂ ਜਿਥੇ ਮੁੱਖ-ਮਹਿਮਾਨ ਸ੍ਰੀ ਭੁੱਲਰ ਨੂੰ ਲਿਆਉਣ ਦਾ ਪ੍ਰਬੰਧ ਕੀਤਾ ਗਿਆ ਉੱਥੇ ਮਾਇਕ ਮਦਦ ਕਰਨ ਵਿਚ ਆਪਣਾ ਹਰ ਯਤਨ ਜੁਟਾਇਆ। ਡਾ. ਧਰਮਵੀਰ ਨੇ ਬਹੁਤ ਹੀ ਜੋਸ਼ੀਲਾ ਭਾਸ਼ਣ ਦਿੱਤਾ ਅਤੇ ਹਜ਼ਾਰਾਂ ਸਰੋਤਿਆਂ ਉਹਨਾਂ ਨੂੰ ਬਹੁਤ ਹੀ ਧੀਰਜ ਨਾਲ ਸੁਣਿਆ। ਉਹਨਾਂ ਲੋਕਾਂ ਨੂੰ ਵਹਿਮ-ਭਰਮ ਤਿਆਗ ਕੇ ਵਿਗਿਆਨਿਕ ਸੋਚ ਬਣਾਉਣ ਲਈ ਪ੍ਰੇਰਿਆ। ਇਸਤੋਂ ਇਲਾਵਾ ਪੰਜਾਬ ਦੀ ਪ੍ਰਸਿੱਧ ਰਾਜਨੀਤਿਕ ਅਤੇ ਨਾਟਕਕਾਰ ਹਸਤੀ ਤੇ ਲੋਕਾਂ ਦੀ ਹਰਮਨ ਪਿਆਰੀ ਸਖਸ਼ੀਅਤ ਭਾਅ ਜੀ ਗੁਰਸ਼ਰਨ ਸਿੰਘ ਜਿਹੜੇ ਉਚੇਚੇ ਤੌਰ ਤੇ ਇਸ ਫੰਕਸ਼ਨ ਨੂੰ ਵੇਖਣ ਲਈ ਪੁੱਜੇ ਹੋਏ ਸਨ, ਨੇ ਜਨ-ਸਮੂਹ ਨੂੰ ਸੰਬੋਧਤ ਹੁੰਦਿਆਂ ਕਿਹਾ ਕਿ ਹੁਣ ਲੋਕਾਂ ਨੂੰ ਫਿਰਕੂ ਜਹਿਨੀਅਤ ਵਾਲੀਆਂ ਰਾਜਸੀ ਪਾਰਟੀਆਂ ਦਾ ਖਹਿੜਾ ਛੱਡ ਦੇਣਾ ਚਾਹੀਦਾ ਹੈ। ਵਿਗਿਆਨਿਕ ਵਿਚਾਰਾਂ ਦੇ ਧਾਰਨੀ ਬਣ ਕੇ ਆਪਣੀ ਹੋਣੀ ਆਪ ਸਿਰਜਨ ਦੇ ਉਪਰਾਲੇ ਕਰਨੇ ਚਾਹੀਦੇ ਹਨ। ਪਖੰਡੀ ਰਹਿਬਰਾਂ,

(ਬਾਕੀ ਦੇਖੋ ਸਫਾ 26)



# ਮਾਨਸਿਕ ਰੋਗਾਂ ਬਾਰੇ ਸੈਮੀਨਾਰ

(1) ਤਰਕਸ਼ੀਲ ਸੁਸਾਇਟੀ ਇਲਾਕਾ ਸੰਗਰੂਰ ਵਲੋਂ ਸਰਕਾਰੀ ਸੀਨੀਅਰ ਸੈਕੰਡਰੀ ਗਰਲਜ਼ ਸਕੂਲ (ਸੰਗਰੂਰ) ਵਿਖ 20-1-1991 ਨੂੰ 'ਮਾਨਸਿਕ ਰੋਗ ਜਾਂ ਕਿ ਵਹਿਮ ਭਰਮ' ਵਿਸ਼ੇ ਉਪਰ ਇਕ ਸੈਮੀਨਾਰ ਕਰਵਾਇਆ ਗਿਆ ਇਸਦੇ ਮੁੱਖ ਬੁਲਾਰੇ ਸ੍ਰੀ ਬਲਵਿੰਦਰ ਸਿੰਘ ਬਰਨਾਲਾ (ਲੇਖਕ--ਮਨੋਰੋਗ ਕਾਰਨ ਅਤੇ ਇਲਾਜ) ਸਨ। ਉਹਨਾਂ ਹਿਸਟੀਰਿਆ ਰੋਗ ਬਾਬਤ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਸ ਨੂੰ ਰੋਗੀ ਵਲੋਂ ਬਹਾਨੇ ਲਾਉਣਾ ਜਾਂ ਮਕਰ ਕਰਨਾ ਕਹਿਣਾ ਗਲਤ ਹੈ। ਉਹ ਵਿਅਕਤੀ ਆਪਣੇ ਅਚੇਤ ਮਨ ਵਿਚੋਂ ਹੀ ਅਜਿਹੀਆਂ ਕਾਰਵਾਈਆਂ ਕਰਦਾ ਹੈ। ਇਸ ਪਿਛੇ ਵਿਅਕਤੀ ਅੰਦਰਲੀਆਂ ਦੱਬੀਆਂ ਖਾਹਸ਼ਾਂ ਦਾ ਪ੍ਰਗਟਾਵਾ ਹੁੰਦਾ ਹੈ। ਇਸ ਰੋਗ ਵਿਚ ਲੜਕੀਆਂ ਵਾਲ਼ ਖੋਲ ਕੇ ਸਿਰ ਘੁਮਾਉਣ ਲੱਗਦੀਆਂ ਹਨ ਤਾਂ ਅਗਿਆਨਤਾ ਵੱਸ਼ ਸਾਧਾਰਨ ਵਿਅਕਤੀ ਉਸ ਸਬੰਧਤ ਮਾਨਸਿਕ ਰੋਗੀ ਅੰਦਰ ਕਿਸੇ ਓਪਰੀ ਛਾਇਆ ਦੀ ਪ੍ਰਵੇਸ਼ਗੀ ਦਾ ਹੋਣਾ ਦਸਦੇ ਹਨ। ਪਰੀਵਾਰ ਵਾਲੇ ਉਸਦੇ ਇਲਾਜ ਲਈ ਕਿਸੇ ਅਖੌਤੀ ਸਿਆਣੇ ਦੀ ਤਲਾਸ਼ ਵਿਚ ਨਿਕਲ ਤੁਰਦੇ ਹਨ। ਲੋੜ ਹੁੰਦੀ ਹੈ ਬੀਮਾਰੀ ਦਾ ਪਤਾ ਲਾ ਕੇ ਇਲਾਜ ਕਰਵਾਉਣ ਦੀ।

ਡਾ. ਅਮਰਜੀਤ ਸਿੰਘ ਸਕੱਤਰ ਸੰਗਰੂਰ ਯੂਨਿਟ ਨੇ ਸ਼ੀਜ਼ੋਫਰੇਨੀਆ ਰੋਗ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਵਿਅਕਤੀ ਨੂੰ ਦਿਸਣ ਦਾ ਭਰਮ ਹੋ ਜਾਣ ਤੇ ਕਈ ਤਰ੍ਹਾਂ ਦੀਆਂ ਚੀਜ਼ਾਂ ਦਿਸਣ ਲੱਗ ਜਾਂਦੀਆਂ ਹਨ ਜਿਸਨੂੰ ਭੂਤਾਂ-ਪ੍ਰੇਤਾਂ ਦਾ ਨਾਂ ਦੇ ਦਿੱਤਾ ਜਾਂਦਾ ਹੈ। ਲੋਕਾਂ ਨੂੰ ਅਜਿਹੇ ਕਾਰਨ ਬਾਰੇ ਸਿਖਿਅਤ ਕਰਨਾ ਚਾਹੀਦਾ ਹੈ।

ਪ੍ਰੋ. ਮਲਕੀਤ ਸਿੰਘ, ਸਰਕਾਰੀ ਰਣਬੀਰ ਕਾਲਜ ਪ੍ਰਧਾਨ ਤਰਕਸ਼ੀਲ ਸੁਸਾਇਟੀ ਸੰਗਰੂਰ ਵਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕਾਰਜਾਂ ਅਤੇ ਗਤੀਵਿਧੀਆਂ ਬਾਰੇ ਲੋਕਾਂ ਨੂੰ ਜਾਣੂ ਕਰਵਾਇਆ।

ਇਸ ਫੰਕਸ਼ਨ ਦੇ ਹੋਰ ਮੁੱਖ ਬੁਲਾਰਿਆਂ ਵਿਚ ਸਨ—ਪ੍ਰੋ. ਚਰਨਜੀਤ ਸਿੰਘ ਚੰਨੀ, ਡਾ. ਤੇਜਵੰਤ ਮਾਨ ਅਤੇ ਸ੍. ਭੁਪਿੰਦਰ ਸਿੰਘ ਤਹਿਸੀਲਦਾਰ ਸੰਗਰੂਰ। ਸ੍. ਭੁਪਿੰਦਰ ਸਿੰਘ ਵਲੋਂ ਸੁਸਾਇਟੀ ਨੂੰ 1000 ਰੁਪਏ ਸਹਾਇਤਾ ਫੰਡ ਵੀ ਦਿੱਤਾ।

(2) ਖਾਲਸਾ ਗਰਲਜ ਸਕੂਲ (ਸੰਗਰੂਰ) ਵਿਖੇ 15-2-91 ਨੂੰ ਅਧਿਆਪਕਾਂ ਅਤੇ ਬੱਚਿਆਂ ਨੂੰ ਤਰਕਸ਼ੀਲ ਸੁਸਾਇਟੀ ਬਾਰੇ ਅਤੇ ਮਾਨਸਿਕ ਰੋਗਾਂ ਬਾਰੇ ਲੈਕਚਰ ਦਿੱਤੇ ਗਏ। ਪ੍ਰੋ: ਮਲਕੀਤ ਸਿੰਘ ਨੇ ਬੁਧੀਜੀਵੀ ਵਰਗ ਨੂੰ ਸੰਬੋਧਤ ਹੁੰਦਿਆਂ ਕਿਹਾ ਕਿ ਹੁਣ ਪਖੰਡੀਆਂ ਢੋਂਗੀ ਸੰਤਾਂ ਸਾਧਾਂ ਦਾ ਜਮਾਨਾ ਜਾ ਚੁਕਿਆ ਹੈ ਇਹ ਹੁਣ ਬੀਤੇ ਦੀ ਗੱਲ ਬਣ ਕੇ ਰਹਿ ਜਾਵੇਗੀ। ਸੁਸਾਇਟੀ ਵਲੋਂ ਇਕ ਲੱਖ ਰੁਪਏ ਦੇ ਚੈਲਿੰਜ ਨੂੰ ਇਹ ਸਭ ਜਿੱਤ ਸਕਣ ਤੋਂ ਅਸਮਰਥ ਰਹੇ ਹਨ। ਨਿੱਛ ਵੱਜਣਾ, ਪੰਡਤ, ਨੰਬਰ-ਦਾਰ ਜਾਂ ਝੋਟੇ ਦਾ ਮੱਥੇ ਲੱਗਣਾ, ਬਿੱਲੀ ਵਲੋਂ ਰਸਤਾ ਕੱਟ ਜਾਣਾ ਆਦਿ ਸਾਡੀ ਰੋਜ਼ਾਨਾ ਜਿੰਦਗੀ ਤੇ ਭੋਰਾ ਭਰ ਵੀ ਅਸਰ ਨਹੀਂ ਕਰ ਸਚਦੇ।

ਡਾ. ਅਮਰਜੀਤ ਸਿੰਘ ਨੇ ਹਿਸਟੀਰੀਆ ਸੰਬੰਧੀ ਦਸਦਿਆਂ ਕਿਹਾ ਕਿ ਇਹ ਰੋਗ ਕੁਆਰੀਆਂ ਜਾਂ ਨਵ-ਵਿਆਹੀਆਂ ਵਿਚ ਵਧੇਰੇ ਦੇਖਿਆ ਜਾਂਦਾ ਹੈ ਕਿਉਂਕਿ ਇਸ ਉਮਰ ਦੀਆਂ ਤੀਬਰ ਖਾਹਿਸ਼ਾਂ ਦੀ ਪੂਰਤੀ ਹੋਣੋ ਰਹਿ ਜਾਂਦੀ ਹੈ। ਮਾਨਸਿਕ ਰੋਗੀ ਇਹਨਾਂ ਦਾ ਪ੍ਰਗਟਾਅ ਅਚੇਤਮਨ ਦੇ ਜ਼ਰੀਏ ਕਰਕੇ ਪੂਰਾ ਕਰਨ ਦਾ ਯਤਨ ਕਰਦਾ ਹੈ। ਹਰ ਮਾਨਸਿਕ ਬੀਮਾਰੀ ਨੂੰ ਆਪੇ ਬਣਾਏ ਵੱਖ-ਵੱਖ ਕਿਸਮ ਦੇ ਪ੍ਰੇਤਾਂ-ਭੂਤਾਂ ਆਦਿ ਨਾਲ ਜੋੜ ਲਿਆ ਜਾਂਦਾ ਹੈ।

ਸ੍ਰੀਮਤੀ ਸਤਵੰਤ ਕੌਰ ਸਿੱਧੂ ਹੈਡਮਿਸਟ੍ਰੈਸ ਨੇ ਤਰਕਸ਼ੀਲ ਜਥੇਬੰਦੀ ਨੂੰ ਸੱਚੇ ਸੁੱਚੇ ਵਿਗਿਆਨਿਕ ਵਿਚਾਰਾਂ ਦੀ ਧਾਰਨੀ ਕਹਿੰਦਿਆਂ ਇਸਦੀ ਭਰਪੂਰ ਸਰਾਹਣਾ ਕੀਤੀ।

**ਪੇਸ਼ਕਸ਼ :**

**ਡਾ. ਅਮਰਜੀਤ ਸਿੰਘ**

**ਸਕੱਤਰ ਸੰਗਰੂਰ ਯੂਨਿਟ**

# ਚੋਣ ਸਬੰਧੀ ਰਿਪੋਰਟਾਂ

1. ਇਲਾਕਾ ਮੋਰਿੰਡਾ—
ਪ੍ਰਧਾਨ :—ਹਰਭਜਨ ਸਿੰਘ ਪਿੰਡ—ਭੋਜੇ ਮਾਜਰਾ
ਡਾਕਖਾਨਾ—ਚਮਕੌਰ ਸਾਹਿਬ (ਰੋਪੜ)
ਸਕੱਤਰ :—ਸੁਰਜੀਤ ਸਿੰਘ
ਮਾਰਫਤ ਭੰਗ ਪ੍ਰਿੰਟਿੰਗ ਪ੍ਰੈਸ
ਚਮਕੌਰ ਸਾਹਿਬ (ਰੋਪੜ)

2. ਇਲਾਕਾ ਰੋਪੜ—
ਪ੍ਰਧਾਨ :—ਪੀ. ਪੀ. ਸਿੰਘ
1537, I ਥਰਮਲ ਪਲਾਂਟ ਰੋਪੜ।
ਸਕੱਤਰ :—ਰਜਨੀਸ਼ ਕੁਮਾਰ
ਸਵੈਨ ਸਟੂਡਿਓ ਰੋਪੜ।

3. ਇਲਾਕਾ ਲੁਧਿਆਣਾ—
ਪ੍ਰਧਾਨ :—ਦਲਬੀਰ ਸਿੰਘ, ਜੇ. ਈ. ਮੱਛੀ ਪਾਲਣ ਵਿਭਾਗ,
ਘੰਟਾ ਘਰ ਚੌਂਕ ਲੁਧਿਆਣਾ।
ਸਕੱਤਰ :—ਰਵਿੰਦਰ ਰਵੀ C/o
610, ਮਲੇਰਕੋਟਲਾ ਹਾਊਸ,
ਸਿਵਲ ਲਾਈਨ ਲੁਧਿਆਣਾ।

4. ਇਲਾਕਾ ਮਾਨਸਾ—
ਪ੍ਰਧਾਨ :—ਸੁਖਦੇਵ ਸਿੰਘ ਪਾਂਧੀ
ਸ. ਪ੍ਰ. ਸ. ਘੁੱਦੂ ਵਾਲਾ, ਵਾਇਆ ਝੁਨੀਰ
ਸਕੱਤਰ :—ਨਾਜ਼ਮ ਸਿੰਘ ਮਾਨ (ਸਟੈਨੋ)
ਦਫਤਰ ਕਾਰਜਕਾਰੀ ਇੰਜੀਨੀਅਰ
ਡੀ. ਐਸ. ਡਿਵੀਜਨ ਪੀ. ਐਸ. ਈ. ਬੀ. ਮਾਨਸਾ—151505

5. ਇਲਾਕਾ ਬਰਨਾਲਾ—
ਪ੍ਰਧਾਨ :—ਬਲਵਿੰਦਰ ਸਿੰਘ ਬਰਨਾਲਾ
B-III/321 ਜੰਡਾਂ ਵਾਲਾ ਰੋਡ
ਬਰਨਾਲਾ (ਸੰਗਰੂਰ)
ਸਕੱਤਰ :—ਕਰਮ ਸਿੰਘ ਜ਼ਖਮੀ
B-XIII/128 ਨਾਨਕਸਰ ਬਸਤੀ
ਬਰਨਾਲਾ (ਸੰਗਰੂਰ)

6. ਇਲਾਕਾ ਬਰਗਾੜੀ—
ਪ੍ਰਧਾਨ :—ਕ੍ਰਿਸ਼ਨ ਬਰਗਾੜੀ V.P.O. ਬਰਗਾੜੀ
ਜ਼ਿਲ੍ਹਾ ਫਰੀਦਕੋਟ।
ਸਕੱਤਰ :—ਜਗਦੀਸ਼ ਪ੍ਰਸ਼ਾਦ
ਲਾਜਪਤ ਨਗਰ, ਗਲੀ ਨੰਬਰ—1 ਕੋਟਕਪੂਰਾ।



7. ਇਲਾਕਾ ਕਪੂਰਥਲਾ—
ਪ੍ਰਧਾਨ :—ਮਾਸਟਰ ਜੋਗਿੰਦਰ ਸਿੰਘ
ਕੁਆਟਰ ਨੰਬਰ 773 D, Type I
ਰੇਲਵੇ ਕਲੋਨੀ, ਰੇਲਵੇ ਕੋਚ ਫੈਕਟਰੀ ਕਪੂਰਥਲਾ।
ਸਕੱਤਰ :—ਇੰਦਰਜੀਤ ਸਿੰਘ (ਫਿਟਰ)
ਮੋਲਡਿੰਗ ਸੈਕਸ਼ਨ, ਫਰਨਿਸਿੰਗ ਸ਼ਾਪ,
ਰੇਲਵੇ ਕੋਚ ਫੈਕਟਰੀ ਕਪੂਰਥਲਾ।

8. ਇਲਾਕਾ ਚੰਡੀਗੜ੍ਹ—
ਪ੍ਰਧਾਨ :—ਰਾਜਿੰਦਰ ਕੁਮਾਰ J.D.M. ਡਾਇਰੈਕਟਰ
ਸ਼ਾਹਪੁਰ ਕੰਡੀ ਰਣਜੀਤ ਸਾਗਰ ਡੈਮ
ਆਰਗੇਨਾਈਜੇਸ਼ਨ, ਸੈਕਟਰ 17 C ਚੰਡੀਗੜ੍ਹ।
ਸਕੱਤਰ :—ਪ੍ਰੇਮ ਸਿੰਘ
ਕੈਸ਼ੀਅਰ, ਭਾਰਤੀ ਸਟੇਟ ਬੈਂਕ
ਮੁੱਖ ਸ਼ਾਖਾ, ਸੈਕਟਰ 17-B ਚੰਡੀਗੜ੍ਹ।

9. ਇਲਾਕਾ ਬਠਿੰਡਾ—
ਪ੍ਰਧਾਨ :—ਗੁਰਚਰਨ ਖੇਮੂਆਣਾ
ਸਟੇਟ ਬੈਂਕ ਆਫ ਇੰਡੀਆ
ਬਹਿਮਣ ਦੀਵਾਨਾ (ਬਠਿੰਡਾ)
ਸਕੱਤਰ :—ਬਲਦੇਵ ਸਿੰਘ ਕਲਰਕ
C/O 11 F.O.D. 56 APO.

10. ਇਲਾਕਾ ਰੁਪੋਵਾਲੀ—
ਪ੍ਰਧਾਨ :—ਬਿੱਟੂ ਰੁਪੋਵਾਲੀ
V.P.O. ਰੁਪੋਵਾਲੀ ਤਹਿ. ਨਕੋਦਰ
ਜ਼ਿਲ੍ਹਾ ਜਲੰਧਰ।
ਸਕੱਤਰ :—ਜਸਵਿੰਦਰ ਜੱਸੀ V.P.O. ਰੁਪੋਵਾਲੀ
ਤਹਿ. ਨਕੋਦਰ (ਜਲੰਧਰ)

11. ਇਲਾਕਾ ਮੁਕਤਸਰ ਲੱਖੇਵਾਲੀ—
ਪ੍ਰਧਾਨ :—ਮਲਕੀਤ ਸਿੰਘ
ਸਰਕਾਰੀ ਹੋਮੀਓਪੈਥਿਕ ਡਿਸਪੈਂਸਰੀ
ਟਾਹਲੀ ਵਾਲਾ ਬੋਦਲਾ (ਫਾਜ਼ਿਲਕਾ)
ਸਕੱਤਰ :—ਕ੍ਰਿਸ਼ਨ ਚੰਦ V.P.O. ਰੁਪਾਣਾ
ਤਹਿ. ਮੁਕਤਸਰ।

12. ਇਲਾਕਾ ਰਾਮਪੁਰਾ ਫੂਲ—
ਪ੍ਰਧਾਨ :—ਮਾਸਟਰ ਸੁਰਿੰਦਰ ਕੁਮਾਰ
B-16/27 ਫੂਲ ਬਾਜ਼ਾਰ
ਨੇੜੇ ਮੇਨ ਚੌਂਕ ਰਾਮਪੁਰਾ (ਬਠਿੰਡਾ)
ਸਕੱਤਰ :—ਕੇਵਲ ਕੁਮਾਰ
ਭੂਮੀ ਪਰਖ ਪ੍ਰਯੋਗਸ਼ਾਲਾ
ਜੀ. ਟੀ. ਰੋਡ ਰਾਮਪੁਰਾ ਫੂਲ (ਬਠਿੰਡਾ)

13. ਇਲਾਕਾ ਮੁੱਲਾਂਪੁਰ ਸੁਧਾਰ—

ਪ੍ਰਧਾਨ :—ਕੁਲਦੀਪ ਸਿੰਘ S/o ਅਜੀਤ ਸਿੰਘ
V.P.O. ਪੜੈਣ ਵਾਇਆ ਦਾਖਾ—141102 ਲੁਧਿਆਣਾ ।
ਸਕੱਤਰ :—ਸੁਖਵਿੰਦਰ ਸਿੰਘ S/o ਅਮਰ ਸਿੰਘ
V.P.O. ਲੀਲ ਵਾਇਆ ਪੁੱਖੋਵਾਲ
ਜ਼ਿਲ੍ਹਾ ਲੁਧਿਆਣਾ ।

14. ਇਲਾਕਾ ਸੰਗਰੂਰ—

ਪ੍ਰਧਾਨ :—ਪ੍ਰੋ. ਮਲਕੀਤ ਸਿੰਘ
ਸਰਕਾਰੀ ਰਣਬੀਰ ਕਾਲਜ ਸੰਗਰੂਰ ।
ਸਕੱਤਰ :—ਡਾ. ਅਮਰਜੀਤ ਸਿੰਘ
C/o ਓ. ਪੀ. ਸਿੰਗਲਾ ਐਡਵੋਕੇਟ
ਮੰਡੀ ਗਲੀ ਸਗਰੂਰ ।

15. ਇਲਾਕਾ ਬੋਹਾ, ਬੁਢਲਾਡਾ, ਬਰੇਟਾ—

ਪ੍ਰਧਾਨ :—ਸੁਰਜੀਤ ਕੁਮਾਰ
V.P.O. ਬੋਹਾ (ਬਠਿੰਡਾ)
ਸਕੱਤਰ :—ਸਤੀਸ਼ ਕੁਮਾਰ
V.P.O. ਬੋਹਾ (ਬਠਿੰਡਾ)

16. ਇਲਾਕਾ ਭਗਤਾ ਭਾਈਕਾ—

ਕਨਵੀਨਰ :—ਕੌਰ ਸਿੰਘ ਭੋਡੀਪੁਰਾ
C/o ਦਰਪਨ ਸਟੂਡੀਓ ਭਗਤਾ
ਜ਼ਿਲ੍ਹਾ ਬਠਿੰਡਾ ।

ਨੋਟ :—ਰਹਿੰਦੀਆਂ ਇਕਾਈਆਂ ਆਪਣੀ ਚੋਣ ਸਬੰਧੀ ਜਲਦੀ ਰਿਪੋਰਟਾਂ ਭੇਜਣ ।

---

(ਸਫਾ 22 ਦੀ ਬਾਕੀ)

ਦੰਭੀ ਸਿਆਣਿਆਂ ਦਾ ਪਿੱਛਾ ਛੱਡ ਦੇਣਾ ਚਾਹੀਦਾ ਹੈ । ਉਹਨਾਂ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਗਤੀਵਿਧੀਆਂ ਦੀ ਭਰਪੂਰ ਪ੍ਰਸ਼ੰਸਾ ਕੀਤੀ ਅਤੇ ਕਿਹਾ ਕਿ ਇਹ ਨੌਜਵਾਨ ਆਪਣੇ ਕਾਰਜ ਵਿਚ ਜ਼ਰੂਰ ਸਫਲ ਹੋਣਗੇ ।

ਸਟੇਜ ਤੇ ਬਿਰਾਜਮਾਨ ਹੋਰ ਉਘੀਆਂ ਸਖਸ਼ੀਅਤਾਂ ਸਨ—ਡਾ. ਸਿਆਮ ਸੁੰਦਰ ਦੀਪਤੀ, ਬਲਵਿੰਦਰ ਸਿੰਘ ਬਰਨਾਲਾ, ਮੁੱਖ-ਸੰਪਾਦਕ 'ਤਰਕਸ਼ੀਲ' ਸ੍ਰੀ ਰਮੇਸ਼ ਤਰਕ, ਜਨਰਲ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ । ਪਾਠਕ ਵਿਚਾਰ ਮੰਚ ਦੇ ਜੇਤੂਆਂ ਨੂੰ ਇਨਾਮ ਸ੍ਰੀ ਭੁੱਲਰ ਮੁੱਖ-ਮਹਿਮਾਨ ਭਲੋਂ ਦਿੱਤੇ ਗਏ ਗਏ ।

ਅਖੀਰ ਤੇ ਇਹ ਰੰਗਾਰੰਗ ਪ੍ਰੋਗ੍ਰਾਮ—ਤਰਕਸ਼ੀਲ ਛਾਪ ਛੱਡਦਾ ਤਰਕਸ਼ੀਲ ਮੇਲਾ, ਡਾ. ਕਾਵੂਰ ਦੇ ਅਗਲੇ ਜਨਮ ਦਿਹਾੜੇ ਦੀ ਉਡੀਕ ਕਰਨ ਦੀ ਵਿਦਾਇਗੀ ਦਿੰਦਾ, ਭਾਵ ਭਿੰਨੇ ਵਿਗਿਆਨਿਕ ਵਿਚਾਰ ਲੋਕਾਂ ਵਿਚ ਵੰਡਦਾ ਸਮਾਪਤ ਹੋ ਗਿਆ । ਆਸ ਹੈ ਕਿ ਅਗਲੇ ਜਨਮ ਦਿਹਾੜੇ ਲਈ ਜਿਥੇ ਸੁਸਾਇਟੀ ਆਪਣੇ ਵਿਗਿਆਨਿਕ ਕਾਰਜ ਜਾਰੀ ਰਖਦੀ ਹੋਈ ਪੂਰੀ ਤਿਆਰੀ ਨਾਲ ਲੋਕਾਂ ਸਾਹਮਣੇ ਫਿਰ ਆਪਣੀ ਪਰਖ ਦੀ ਕਚਹਿਰੀ ਲਾਉਣ ਲਈ ਹੋਰ ਵਧੇਰੇ ਤਿਆਰ ਹੋ ਕੇ ਆਵੇਗੀ ਉਥੇ ਲੋਕ ਹਜ਼ਾਰਾਂ ਨਹੀਂ ਲੱਖਾਂ ਦੀ ਗਿਣਤੀ ਵਿਚ ਪੁਜਣਗੇ ਅਤੇ ਮਾਇਕ ਮਦਦ ਕਰਨਗੇ । ਅਖੀਰ ਸੁਸਾਇਟੀ ਦੇ ਸੂਬਾ ਪ੍ਰਧਾਨ ਰਜਿੰਦਰ ਭਦੌੜ ਨੇ ਜਿਥੇ ਬੁਲਾਰਿਆਂ ਅਤੇ ਜਨ-ਸਮੂਹ ਦਾ ਭਰਪੂਰ ਧੰਨਵਾਦ ਕੀਤਾ, ਉੱਥੇ ਮਾਇਕ ਮਦਦ ਕਰਨ ਵਾਲੇ ਸਹਿਯੋਗੀਆਂ ਦਾ ਵੀ ਧੰਨਵਾਦ ਕੀਤਾ ਜਿੰਨ੍ਹਾਂ ਇਸ ਮੇਲੇ ਨੂੰ ਸਫਲਤਾ ਪੂਰਬਕ ਨੇਪਰੇ ਚਾੜ੍ਹਨ ਲਈ ਹਰ ਮਦਦ ਕੀਤੀ । ਉਹਨਾਂ ਸਮੂਹ ਤਰਕਸ਼ੀਲ ਕਾਰਕੁੰਨਾਂ, ਵਿਸ਼ੇਸ਼ ਕਰਕੇ ਇਲਾਕਾ ਇਕਾਈ ਬਰਗਾੜੀ ਅਤੇ ਬੋਹਾ-ਮਾਨਸਾ ਦਾ ਧੰਨਵਾਦ ਵੀ ਕੀਤਾ ਜਿਹਨਾਂ ਇਸਦੇ ਪ੍ਰਬੰਧ ਲਈ ਅਹਿਮ ਭੂਮਿਕਾ ਨਿਭਾਈ ।



# ਝੂਠੀਆਂ ਮੁਹੱਬਤਾਂ

**—ਅਵਤਾਰ ਗੋਂਦਾਰਾ**

ਚੜ੍ਹਦੀ ਉਮਰੇ ਮੁੰਡੇ ਕੁੜੀਆਂ ਹਰ ਕਿਸਮ ਦੀ ਦੁਵੱਲੀ ਖਿੱਚ ਨੂੰ 'ਪਿਆਰ' ਦਾ ਨਾਂ ਦੇ ਦਿੰਦੇ ਹਨ । ਆਨੀ ਬਹਾਨੀ ਸਰੀਰਕ ਨੇੜਤਾ ਬਨਾਉਣ ਲਈ ਕਈ ਪਾਪੜ ਵੇਲੇ ਜਾਂਦੇ ਹਨ, ਕਈ ਝੂਠ ਮਾਰੇ ਜਾਂਦੇ ਹਨ । ਇਸ ਪੁੰਗਰਦੇ ਸੰਬੰਧ ਦੀ ਦਸ਼ਾ ਅਤੇ ਦਿਸ਼ਾ ਬਾਰੇ ਦੋਹਾਂ 'ਚੋਂ ਕੋਈ ਵੀ ਚੇਤੰਨ ਨਹੀਂ ਹੁੰਦਾ ਅਤੇ ਕਈ ਵਾਰ ਤਾਂ ਹੋਣਾ ਵੀ ਨਹੀਂ ਚਾਹੁੰਦਾ । ਇਸ ਵਿਚ ਉਮਰ ਦਾ ਜਾਦੂ ਵੀ ਕੰਮ ਕਰਦਾ ਹੈ । ਕੁਝ ਦਿਨਾਂ ਜਾਂ ਮਹੀਨਿਆਂ ਦੇ ਇਸ ਅੰਨ੍ਹੇ ਰਿਸ਼ਤੇ ਵਿਚੋਂ ਬਹਾਨਿਆਂ ਅਤੇ ਸਮਾਜਕ ਮਜ਼ਬੂਰੀਆਂ ਦੀ ਹਨ੍ਹੇਰੀ ਉਠਦੀ ਹੈ ਅਤੇ ਦੋਵੇਂ ਧਿਰਾਂ ਜਾਂ ਦੋਹਾਂ 'ਚੋਂ ਇਕ ਜਾਣੀ ਕੁੜੀ ਵਾਲੀ ਧਿਰ, ਚਿਣਕੇ ਵਾਂਗ ਉਠੂਣ ਲਗਦੀ ਹੈ । ਕਈ ਖੁਦਕਸ਼ੀ ਕਰ ਲੈਂਦੇ ਹਨ ਅਤੇ ਕਈਆਂ ਨੂੰ ਮਾਨਸਿਕ ਰੋਗਾਂ ਦਾ ਸੰਤਾਪ ਹੰਢਾਉਣਾ ਪੈਂਦਾ ਹੈ ।

ਅਜੇਹੇ ਹੀ ਸੰਤਾਪ ਨੂੰ ਭੋਗਦੀ, ਪਿੰਡ ਚਿੱਬੜਾਂਵਾਲੀ ਤੋਂ ਅਠਾਰਾਂ ਵਰ੍ਹਿਆਂ ਦੀ ਇਕ ਪੇਂਡੂ ਕੁੜੀ ਆਪਣੀ ਮਾਂ ਅਤੇ ਚਾਚੇ ਨਾਲ, ਤਰਕਸ਼ੀਲ ਸੁਸਾਇਟੀ ਦੇ ਹੋਣਹਾਰ ਮੈਂਬਰ ਕਿਸ਼ਨ ਬਰਗਾੜੀ ਕੋਲ ਪਿੰਡ ਆਈ । ਉਹ ਪ੍ਰਾਈਮਰੀ ਪਾਸ ਸੀ । ਸਾਲ ਭਰ ਤੋਂ ਉਸ ਨੂੰ ਦੌਰੇ ਪੈਂਦੇ ਆ ਰਹੇ ਸਨ । ਇਕ ਇਕ ਦੌਰਾ ਬਾਰਾਂ ਬਾਰਾਂ ਘੰਟਿਆਂ ਤਕ ਜਾਰੀ ਰਹਿੰਦਾ । ਕਈ ਵਾਰ ਦੰਦਲਾਂ ਵੀ ਪੈ ਜਾਂਦੀਆਂ । ਮਾਂ ਅਤੇ ਚਾਚੇ ਨੇ ਵਾਰੀ ਵਾਰੀ ਗੱਲ ਕਰਦਿਆਂ ਦਸਿਆਂ ਕਿ ਕਈ ਵਾਰ ਉਹ ਵੀਹ-ਵੀਹ ਦਿਨ ਰੋਟੀ ਨਹੀਂ ਖਾਂਦੀ । ਭਾਵੇਂ ਸਿਹਤ ਤੇ ਕੋਈ ਫਰਕ ਨਹੀਂ ਪੈਂਦਾ । ਉਸ ਨੂੰ ਲੁਧਿਆਣੇ ਸੀ. ਐਮ. ਸੀ. ਅਤੇ ਚੰਡੀਗੜ੍ਹ ਪੀ. ਜੀ. ਆਈ. ਵਿਚ ਵੀ ਦਿਖਾ ਲਿਆ ਹੈ । ਕੋਈ ਫਰਕ ਨਹੀਂ ਪਿਆ । ਸਾਰੇ ਡਾਕਟਰਾਂ ਦੀ ਇਕੋ ਰਾਇ ਹੈ ਕਿ ਇਸਦੇ ਮਨ ਤੇ ਬੋਝ ਹੈ । ਰਣੀਏ ਦੇ ਸਾਧ ਤੋਂ ਵੀ ਤਵੀਤ ਲਿਆਂਦਾ ਗਿਆ । ਮੋਗੇ ਵਾਲੇ ਡਾਕਟਰ ਥਾਪਰ ਨੇ ਵੀ ਇਲਾਜ ਕੀਤਾ । ਉਥੋਂ ਥੋੜੀ ਜਿਹੀ ਠੀਕ ਹੋਈ । ਫੇਰ ਮਾੜੀ ਦੇ ਚੇਲੇ ਕੋਲ ਵੀ ਗਏ, ਉਸ ਨੇ ਪੁੱਛ ਕਢੀ ਕਿ ਇਸ ਦੇ ਸਿਰ ਤੇ ਮਰੀ ਹੋਈ ਵੱਡੀ ਭੈਣ ਦੇ ਪ੍ਰੇਤ ਦਾ ਪਰਛਾਵਾਂ ਹੈ । ਕਦੇ ਕਦੇ ਬਿਨਾਂ ਧਾਗੇ ਤਵੀਤ ਅਤੇ ਇਲਾਜ ਤੋਂ ਵੀ ਠੀਕ ਰਹਿੰਦੀ ਹੈ ।......

ਮਾਂ ਅਤੇ ਚਾਚੇ ਦੀ ਵਿਥਿਆ ਤੋਂ ਸਪੱਸ਼ਟ ਸੀ ਕਿ ਕੁੜੀ ਦੀ ਹਾਲਤ ਤੋਂ ਉਹ ਬੇਹੱਦ ਦੁੱਖੀ ਸਨ । ਜਿੱਥੋਂ ਵੀ ਦਸ ਪਈ ਇਲਾਜ ਲਈ ਭੱਜੇ । ਹਜ਼ਾਰਾਂ ਰੁਪਏ ਲੁਟਾ ਲਏ । ਇਕ ਗੱਲ ਸਾਫ ਸੀ ਕਿ ਕੁੜੀ ਅਤੇ ਮਾਪਿਆ ਵਿਚਕਾਰ, ਆਮ ਘਰਾਂ ਵਾਂਗ ਹੀ ਪਾੜਾ ਸੀ । ਜਿਥੇ ਮਾਪੇ ਬੱਚਿਆਂ ਨੂੰ ਆਵਦੀਆਂ ਮੁਸ਼ਕਲਾਂ, ਉਨ੍ਹਾਂ ਨਾਲ ਸਾਂਝੀਆਂ ਕਰਨੀਆਂ ਨਹੀਂ ਸਿਖਾਉਂਦੇ । ਸੰਚਾਰ ਦੀ ਅਣਹੋਂਦ ਨਿੱਕੀਆਂ-ਨਿੱਕੀਆ ਸਮੱਸਿਆਵਾਂ ਨੂੰ ਵੀ ਵਿਗਾੜ ਦਿੰਦੀ ਹੈ ।......ਕੇਸ ਸੁਣ ਰਹੇ ਕਿਸ਼ਨ ਬਰਗਾੜੀ ਅਤੇ ਚੰਨਣ ਦਾ ਮੁਢਲਾ ਪ੍ਰਭਾਵ ਇਹ ਬਣਿਆ ਕਿ ਕੁੜੀ ਨੂੰ ਕੋਈ ਬੀਮਾਰੀ ਨਹੀਂ । ਬੀਮਾਰੀ ਦਾ ਬਹਾਨਾ ਕਰਦੀ ਹੈ । ਮਾਹਿਰਾਂ ਦੀ ਰਾਇ ਮੁਤਾਬਕ ਦੌਰਾ 24-24 ਘੰਟੇ ਲਗਾਤਾਰ ਨਹੀਂ ਪੈਂਦਾ । ਚੰਗੀ ਸਿਹਤ ਦਾ ਬਰਕਰਾਰ ਰਹਿਣਾ ਦਸਦਾ ਹੈ ਕਿ ਉਹ ਰੋਟੀ ਚੋਰੀਓ ਖਾਂਦੀ ਹੈ । ਉਸਦੇ ਮਨ ਵਿਚ ਕੋਈ ਗੁੰਝਲ ਹੈ, ਜੋ ਬੀਮਾਰੀ ਅਤੇ ਦੌਰਿਆਂ ਰਾਹੀ ਆਵਦਾ ਨਿਕਾਸ ਲਭਦੀ ਹੈ ।

ਪਾਸੇ ਕਰਕੇ ਦੋਹਾਂ ਮੈਂਬਰਾਂ ਨੇ ਕੁੜੀ ਨੂੰ ਭਰੋਸੇ ਵਿਚ ਲਿਆ । ਸਾਰੀ ਗੱਲ ਨੂੰ ਗੁਪਤ ਰਖਣ ਦਾ ਭਰੋਸਾ ਦਿੱਤਾ । ਅੱਧੇ ਘੰਟੇ ਦੀ ਵਾਰਤਾਲਾਪ ਬਾਅਦ ਕੁੜੀ ਨੇ ਮੰਨਿਆ ਕਿ ਉਸ ਦੇ ਮੋਗਾ ਵਿਖੇ ਡਾਕਟਰ ਥਾਪਰ ਦੇ ਹਸਪਤਾਲ ਵਿਚ ਕੰਮ ਕਰਦੇ ਇਕ ਮੁੰਡੇ ਨਾਲ 'ਪਿਆਰ' ਸੰਬੰਧ ਹਨ । ਜਿੰਨਾ ਵਿਚ ਸਰੀਰਕ ਸੰਬੰਧ ਵੀ ਸ਼ਾਮਲ ਹੈ । ਮੁੰਡੇ ਨੇ ਉਥੇ ਕੰਮ ਕਰਦੀਆਂ ਦੋ ਨਰਸਾਂ ਦੀ ਵਿਚੋਲਗੀ ਨਾਲ ਕੁੜੀ ਨੂੰ ਫੁਸਲਾਇਆ । ਵਿਆਹ ਦਾ ਲਾਰਾ ਲਾਇਆ । ਕੁੜੀ ਨੇ ਸਭ ਕੁਝ ਸੱਚ ਮੰਨ ਕੇ ਆਪਣਾ ਆਪ ਉਸ ਦੇ ਹਵਾਲੇ ਕਰ ਦਿੱਤਾ । ਉਹ ਥਾਪਰ ਹਸਪਤਾਲ 'ਚ ਦਾਖਲ ਭੂਆ ਨੂੰ ਸਾਂਭਣ ਲਈ ਕਈ ਦਿਨ ਉਥੇ ਰਹੀ ਸੀ । ਉਸ ਤੋਂ ਬਾਅਦ ਇਹ ਚੱਕਰ ਸਾਲ ਭਰ ਚਲਦਾ ਰਿਹਾ ਅਤੇ ਉਹ ਦੁਆਈ ਲੈਣ ਦੇ ਬਹਾਨੇ ਉਥੇ ਆਉਂਦੀ ਰਹੀ ।......ਹੁਣ ਜਦੋਂ ਕਿ ਮੁੰਡੇ ਨੇ ਮੰਗਣਾ ਕਰਵਾ ਲਿਆ ਹੈ ਉਨ੍ਹਾਂ ਦੇ ਰਿਸ਼ਤੇ ਦੇ ਥੰਮ ਹਿਲ ਗਏ ਹਨ ਅਤੇ ਉਸ ਦਾ ਭਾਵੁਕ ਮਨ ਇਸ ਹਕੀਕਤ ਨੂੰ ਸਹਿਣ ਲਈ ਤਿਆਰ ਨਹੀ । ਮੁੰਡੇ ਨੇ ਘੱਟ ਪੜ੍ਹੀ ਹੋਣ ਕਰਕੇ ਉਸ ਨਾਲ ਵਿਆਹ ਕਰਾਉਣ ਤੋਂ ਇਨਕਾਰ ਕਰ ਦਿੱਤਾ । ਕੁੜੀ ਚਾਹੁੰਦੀ ਸੀ ਕਿ ਉਨ੍ਹਾਂ ਦੇ ਸੰਬੰਧ ਬਣੇ ਰਹਿਣ, ਕਿ ਮੁੰਡਾ ਉਸ ਨੂੰ ਧੋਖਾ ਦੇ ਕੇ ਨਾ ਵੱਡੇ ਦੌਰਿਆਂ ਦੇ ਬਹਾਨੇ ਜਿਥੇ ਉਹ ਮਿਲਣ

(ਬਾਕੀ ਦੇਖੋ ਸਫਾ 29)

# ਟਿਪਣੀਆਂ

ਅਖੌਤੀ ਸ਼ਾਸਤਰੀਆਂ, ਜੋਤਸ਼ੀਆਂ, ਸਵਾਮੀਆਂ, ਪਖੰਡੀ ਸੰਤਾਂ ਦੀਆਂ ਹੇੜਾਂ ਦੀਆਂ ਹੇੜਾਂ ਬਦੇਸ਼ਾਂ ਵਿਚ ਵੀ ਘੁੰਮਦੀਆਂ ਦੇਖੀਆਂ ਜਾ ਸਕਦੀਆਂ ਹਨ। ਬਾਬਾ ਦੁਆਗੋ—ਜਿਹੜਾ ਖੁਆਜ਼ਾ ਅਜਮੇਰੀ ਵਲੋਂ ਆਪਣੇ ਟੱਬਰ ਨੂੰ ਬਖਸ਼ੀ ਦੈਵੀ ਤੇ ਗੈਬੀ ਸ਼ਕਤੀ ਦਾ ਦਾਅਵਾ ਕਰਦਾ ਹੈ, ਸਵਾਮੀ ਆਰ. ਕੇ. ਸ਼ਾਸਤ੍ਰੀ ਪਤੀ ਨੂੰ ਵੱਸ ਕਰਨ ਦੇ ਉਪਾਅ, ਸੰਤਾਨ ਬਾਰੇ, ਜਨਮ ਕੁੰਡਲੀਆਂ ਬਾਰੇ ਆਪਣੀ ਸ਼ਕਤੀ ਦਾ ਦਾਅਵਾ ਕਰਦਾ ਹੈ, ਅੱਲਾ ਵਾਲੀ ਬਾਜ਼ੀ ਇਸਤਰੀਆਂ ਦੇ ਕਸ਼ਟ ਦੂਰ ਕਰਨ ਦੀ ਸ਼ਕਤੀ ਰੱਖਣ ਦਾ ਦਾਅਵਾ ਕਰਦੀ ਹੈ, ਰਿਸ਼ੀ ਜੀ ਜਨਮ ਪੱਤਰੀਆਂ ਦੁਆਰਾ ਭਵਿੱਖ ਬਾਰੇ ਦੱਸਦੇ ਹਨ। ਇਹਨਾਂ ਸਭ ਵਲੋਂ ਬਦੇਸ਼ੀ ਅਖਬਾਰਾਂ ਵਿਚ ਖੂਬ ਇਸ਼ਤਿਹਾਰਬਾਜ਼ੀ ਕੀਤੀ ਜਾਂਦੀ ਹੈ। ਅਜਿਹੀ ਇਸ਼ਤਿਹਾਰਬਾਜ਼ੀ ਦੇ ਨਮੂਨੇ ਭੈਣ ਅਮਰਿਤ ਕੌਰ (ਸਹਿ-ਸੰਪਾਦਕ 'ਪੰਜਾਬ ਮੇਲ ਇੰਟਰਨੈਸ਼ਨਲ') ਯੂ. ਕੇ. ਤੋਂ ਅੰਤਰ-ਰਾਸ਼ਟਰੀ ਪ੍ਰਸਿੱਧੀ ਵਾਲੇ ਅਖਬਾਰ 'ਦੇਸ਼-ਪ੍ਰਦੇਸ਼' ਵਿਚੋਂ ਕੱਟ ਕੇ ਭੇਜਦੀ ਹੈ। ਬਦੇਸ਼ਾਂ ਵਿਚ ਗਏ ਪ੍ਰਵਾਸੀ ਭਾਰਤੀ ਜਿਹੜੇ ਆਪਣੇ ਨਾਲ ਆਪਣਾ ਵਹਿਮਾਂ-ਭਰਮਾ ਭਰਿਆ ਵਿਰਸਾ ਵੀ ਲਿਜਾਂਦੇ ਹਨ, ਇਹਨਾਂ ਪਖੰਡੀਆਂ ਦੇ ਦੰਭੀ ਦਾਅਵਿਆਂ ਦੇ ਚੁੰਗਲ ਵਿਚ ਫਸ ਕੇ ਇਹਨਾਂ ਦੀ ਖੂਬ ਕਮਾਈ ਕਰਵਾਉਂਦੇ ਹਨ। ਅਸੀਂ ਅਜਿਹੇ ਦੰਭੀਆਂ ਨੂੰ ਆਪਣਾ ਚੈਲਿੰਜ ਦੁਹਰਾਉਂਦੇ ਹਾਂ ਕਿ ਜੇ ਇਹਨਾਂ ਪਾਸ ਕੋਈ ਗੈਬੀ ਜਾਂ ਦੈਵੀ ਸ਼ਕਤੀ ਹੈ ਤਾਂ ਸਾਡੀ ਕਿਤਾਬ 'ਤੇ ਦੇਵ ਪੁਰਸ਼ ਹਾਰ ਗਏ' ਵਿਚ ਦਿੱਤੀਆਂ ਤੇਈ ਸ਼ਰਤਾਂ ਵਿਚੋਂ ਕਿਸੇ ਇਕ ਨੂੰ ਪੂਰੀ ਕਰ ਕੇ ਇਕ ਲੱਖ ਰੁਪਏ ਦਾ ਇਨਾਮ ਜਿੱਤਣ। ਅਸੀਂ ਲੋਕਾਂ ਨੂੰ ਅਪੀਲ ਕਰਦੇ ਹਾਂ ਕਿ ਇਹਨਾਂ ਪਾਸ ਕੁਝ ਵੀ ਨਹੀਂ ਹੁੰਦਾ, ਗੈਬੀ ਜਾਂ ਦੈਵੀ ਸ਼ਕਤੀ ਨਾਂ ਦੀ ਕੋਈ ਚੀਜ਼ ਜਾਂ ਸ਼ਕਤੀ ਨਹੀਂ ਹੈ। ਇਹਨਾਂ ਦੇ ਚੁੰਗਲ ਵਿਚ ਫਸ ਕੇ ਆਪਣੀ ਲਹੂ ਪਸੀਨੇ ਦੀ ਕਮਾਈ ਬਰਬਾਦ ਨਾ ਕਰਨ।

ਪ੍ਰਸਿੱਧ ਅੰਤਰ-ਰਾਸ਼ਟਰੀ ਅਖਬਾਰ **'ਦੇਸ਼ ਪ੍ਰਦੇਸ਼'** ਵਿਚ ਛਪੀਆਂ ਪਖੰਡੀ ਜੋਤਸ਼ੀਆਂ, ਪੁਛਾਂ ਦੇਣ ਵਾਲੀਆ ਬਾਜੀਆਂ, ਅਖੌਤੀ ਸਵਾਮੀਆਂ ਦੀਆਂ ਐਡਵੇਟਾਈਜ਼ਮੈਂਟਾਂ ਜਿਨ੍ਹਾਂ ਆਪਣੀ ਲੁਟ ਦਾ ਤੰਦੂਆ ਜਾਲ ਪ੍ਰਦੇਸ਼ਾਂ ਵਿਚ ਵੀ ਪਾ ਰੱਖਿਆ ਹੈ।

## ਸਿਰਫ ਦੁਖੀ ਅਤੇ ਪ੍ਰੇਸ਼ਾਨ ਭੈਣਾਂ ਲਈ
## ਜ਼ਰੂਰੀ ਇਤਲਾਹ

ਰਹਿਮ ਦਿਲ ਅੱਲਾ ਵਾਲੀ ਬਾਜੀ ਬਹੁਤ ਸਮਾਂ ਲੰਡਨ ਵਿਚ ਕੱਟਣ ਬਾਦ ਹੁਣ 25 ਦਸੰਬਰ 1990 ਨੂੰ ਆਪਣੇ ਵਤਨ ਵਾਪਸ ਮੁੜਨਾ ਚਾਹੁੰਦੀ ਹੈ। ਬਾਜੀ ਆਪਣੀਆਂ ਉਹਨਾਂ ਸਭ ਦੁਖੀ ਅਤੇ ਪ੍ਰੇਸ਼ਾਨ ਭੈਣਾਂ ਨੂੰ ਇਹ ਜ਼ਰੂਰੀ ਇਤਲਾਹ ਦੇਣਾ ਚਾਹੁੰਦੀ ਹੈ ਕਿ ਜਿਹਨਾਂ ਨੇ ਆਪਣੇ ਦੁਸ਼ਮਣਾਂ ਦੇ ਕੀਤੇ ਹੋਏ ਜਾਦੂ ਟੂਣੇ ਦੀ ਕਾਟ ਕਰਾਉਣ ਦਾ ਕੰਮ ਸ਼ੁਰੂ ਕਰਵਾ ਰੱਖਿਆ ਸੀ, ਜਾਂ ਕਿਸੇ ਦੁਖੀ ਭੈਣ ਦਾ ਅੱਧਾ ਕੰਮ ਬਾਕੀ ਰਹਿ ਗਿਆ ਹੈ, ਜਾਂ ਜਿਹਨਾਂ ਨੇ ਅਜੇ ਸ਼ੁਰੂ ਹੀ ਕਰਾਇਆ ਹੋਵੇ, ਜਾਂ ਜਿਹਨਾਂ ਨੇ 25 ਦਸੰਬਰ ਤੋਂ ਬਾਦ ਦੀ ਮੁਲਾਕਾਤ ਲੈ ਰੱਖੀ ਹੈ ਜਾਂ ਜਿਹਨਾਂ ਨੇ ਇਹ ਕੰਮ ਅਜੇ ਸ਼ੁਰੂ ਕਰਾਉਣਾ ਹੈ, 25 ਦਸੰਬਰ ਤੋਂ ਪਹਿਲਾਂ ਪਹਿਲਾਂ ਸੈਕਟਰੀ ਨਾਲ ਅਪਾਇੰਟਮੈਂਟ ਬਣਾ ਕੇ ਆਪਣਾ ਕੰਮ ਕਰਵਾ ਲੈਣ। ਤੁਹਾਡੀ ਪ੍ਰੇਸ਼ਾਨੀ ਜਾਂ ਨਾਕਾਮੀ ਤੁਹਾਡਾ ਮੁਕੱਦਰ ਨਹੀਂ ਬਣ ਸਕਦੀ। ਅਜ਼ਮਾਇਸ਼ ਇਕ ਸ਼ਰਤ ਹੈ। ਤੁਸੀਂ ਆਪਣਾ ਕੰਮ ਗ੍ਰੰਟੀ ਨਾਲ ਕਰਵਾ ਸਕਦੇ ਹੋ। ਖੁਦਾਈ ਦਾਅਵਾ ਨਹੀਂ ਹੈ, ਸਿਰਫ ਬੰਗਾਲ ਦੇ ਇਲਮ ਦਾ ਦਾਅਵਾ ਹੈ। ਜੇ ਤੁਹਾਡਾ ਕੰਮ ਪੂਰਾ ਨਾ ਹੋਵੇ, ਤਾਂ ਤੁਹਾਡੇ ਹੁਦੀਏ ਦੇ ਦਿੱਤੇ ਹੋਏ ਪੈਸੇ ਵਾਪਸ ਕਰ ਦਿਤੇ ਜਾਣਗੇ। ਬਾਜੀ ਆਪਣੀਆਂ ਲੱਖਾਂ ਦੁਖੀ ਭੈਣਾਂ ਦੀ ਬੇਨਤੀ ਉਤੇ ਪਹਿਲਾਂ ਪਾਕਿਸਤਾਨ ਅਤੇ ਫਿਰ ਇੰਗਲੈਂਡ ਆਈ ਹੋਈ ਹੈ।

ਨੋਟ : ਤੁਹਾਡਾ ਹਰ ਭੇਦ ਗੁਪਤ ਰੱਖਿਆ ਜਾਵੇਗਾ। ਦੂਰ ਦੁਰਾਡੇ ਰਹਿਣ ਵਾਲੀਆਂ ਭੈਣਾਂ ਖਤ ਪੱਤਰ ਰਾਹੀਂ ਆਪਣਾ ਕੰਮ ਕਰਵਾ ਸਕਦੀਆਂ ਹਨ। ਮਰਦਾਂ ਦੇ ਆਉਣ ਦੀ ਮਨਾਹੀ ਹੈ। ਸੋਮ ਤੇ ਸ਼ੁਕਰਵਾਰ ਛੁਟੀ ਰਹੇਗੀ।

## ਬਾਬਾ ਦੁਆ-ਗੋ ਸਾਡੇ ਟੱਬਰ ਨੂੰ ਬਖਸ਼ ਹੈ

ਸਾਡੇ ਟੱਬਰ ਨੂੰ ਖੁਆਜਾ ਅਜਮੇਰੀ ਨੇ ਵਰਦਾਨ ਕੀਤੀ ਸੀ ਕਿੰਨਾ ਵੀ ਪੁਰਾਣਾ ਜੋੜਾਂ ਦਾ ਦਰਦ ਹੋਵੇ, ਅਰਦਾਸ ਕਰ ਕੇ ਤੇਲ ਦਿੰਦੇ ਹਾਂ, ਉਸ ਤੇਲ ਦੀ ਵਰਤੋਂ ਨਾਲ ਆਰਾਮ ਆ ਜਾਂਦਾ ਹੈ। ਕੀਮਤ ਇਕ ਸ਼ੀਸ਼ੀ 10 ਪੌਂਡ, ਸਰੀਰ ਉਪਰ



ਖਾਜ ਹੁੰਦੀ ਹੋਵੇ ਉਸ ਲਈ ਵੀ ਅਰਦਾਸ ਕਰ ਕੇ ਤੇਲ ਦਿੰਦੇ ਹਾਂ। ਕੀਮਤ 10 ਪੌਂਡ। ਬਦਹਜ਼ਮੀ ਅਤੇ ਪੇਟ ਦੀਆਂ ਬਾਕੀ ਖਰਾਬੀਆਂ ਵਾਸਤੇ ਵੀ ਅਰਦਾਸ ਕਰ ਕੇ ਲੂਣ ਦਿੰਦੇ ਹਾਂ। ਕੀਮਤ 10 ਪੌਂਡ। ਡਾਕ ਰਾਹੀਂ ਮੰਗਵਾ ਸਕਦੇ ਹੋ। ਟੈਲੀਫੋਨ ਤੇ ਪੈਗਾਮ ਰਿਕਾਰਡ ਕਰਨ ਵਾਲੀ ਮਸ਼ੀਨ ਲੱਗ ਚੁਕੀ ਹੈ। ਹਕੀਮ ਸਾਹਿਬ ਜੇ ਨਾ ਮਿਲ ਸਕਣ ਤਾਂ ਮਿ 'ਰਬਾਨੀ ਕਰ ਕੇ ਆਪਣਾ ਨਾਂ, ਪਤਾ ਅਤੇ ਟੈਲੀਫੂਨ ਨੰਬਰ ਰਿਕਾਰਡ ਕਰਵਾ ਦਿਓ।

ਸਿਰ ਦਰਦ, ਜ਼ੁਕਾਮ ਅਤੇ ਸਰਦੀ ਲਈ ਦਮ ਕੀਤਾ ਹੋਇਆ ਬਾਮ—ਮੁੱਲ ਕੇਵਲ 5 ਪੌਂਡ।

ਮਿਲਣ ਦਾ ਸਮਾਂ ਐਤਵਾਰ ਅਤੇ ਵੀਰਵਾਰ 11.00 ਤੋਂ ਸ਼ਾਮ 6.00 ਤਕ।

## ਬੁਰੇ ਦਿਨ ਨਿਕਲਨੇ ਕਾ ਉਪਾਏ

ਭਗਵਾਨ, ਵਾਹਿਗੁਰੂ, ਗੌਡ, ਭਰਗੂਸਈਤਾਂ ਬੁਕ ਕੀ ਕ੍ਰਿਪਾ ਸੇ ਆਪ ਕੇ ਬੁਰੇ ਦਿਨ ਨਿਕਲਨੇ ਕਾ ਉਪਾਏ ਔਰ ਆਪ ਕੇ ਅੱਛੇ ਦਿਨ ਆਉਣ ਕਾ ਉਪਾਏ ਜਨਮ ਕੁੰਡਲੀ ਔਰ ਜਨਮ ਪੱਤਰੀ ਸੇ ਬਤਾਇਆ ਜਾਤਾ ਹੈ। ਔਰ ਧਨ ਪ੍ਰਾਪਤੀ ਕੇ ਲੀਏ ਜੰਤਰ ਰਿਧੀ ਸਿਧੀ ਕੇ ਲੀਏ ਵੀ ਜੰਤਰ ਮੰਗਲਵਾਰ ਕੋ ਹਮਨ ਕਰ ਕੇ ਤਿਆਰ ਕੀਆ ਜਾਤਾ ਹੈ।

## ਭਾਰਤ ਦੇ ਪ੍ਰਸਿੱਧ ਜੋਤਸ਼ੀ ਸਵਾਮੀ ਆਰ. ਕੇ. ਸ਼ਾਸਤਰੀ ਸਾਊਥਾਲ
## ਅੱਜ ਹੀ ਮਿਲ ਕੇ ਟੇਵੇ ਬਣਵਾਓ ਤੇ ਦਿਖਾਵੋ

ਬਿਜ਼ਨੈਸ ਵਿਚ ਨਫਾ ਜਾਂ ਨੁਕਸਾਨ, ਮੁਲਕ ਬਦਲਣ ਵਿਚ ਤਰੱਕੀ ਹੋਵੇਗੀ ਜਾਂ ਨਹੀਂ, ਪਤੀ ਨੂੰ ਵੱਸ ਵਿਚ ਕਰਨਾ, ਘਰ ਵਿਚ ਕਲਾ-ਕਲੇਸ਼, ਤੁਹਾਡੇ ਮਿੱਤਰ ਜਾਂ ਦੁਸ਼ਮਣ ਕੌਣ ਹਨ, ਕੁੜੀ ਜਾਂ ਮੁੰਡੇ ਦੀ ਸ਼ਾਦੀ, ਸੰਤਾਨ-ਮੁੰਡਾ ਹੋਵੇਗਾ ਜਾਂ ਨਹੀਂ, ਤੁਹਾਨੂੰ ਚੰਗਾ ਸਮਾਂ ਜਾਂ ਮੰਦਾ ਸਮਾਂ ਆਉਣ ਵਾਲਾ ਹੈ, ਬੇਟੀ ਦਾ ਵਿਆਹ ਤੇ ਹਵਨ। ਬੀਮਾਰ ਮਰੇਗਾ ਜਾਂ ਬਚੇਗਾ। ਇਹਨਾਂ ਸਭਨਾਂ ਗੱਲਾਂ ਦੀ ਜਾਣਕਾਰੀ ਪ੍ਰਾਪਤ ਕਰਨ ਵਾਸਤੇ ਅੱਜ ਹੀ ਫੂਨ ਕਰ ਕੇ ਸਮਾਂ ਨਿਸਚਤ ਕਰੋ ਤੇ ਖੁਦ ਮਿਲੋ। ਸਵੇਰੇ ਸਵਾਮੀ ਜੀ ਪੂਜਾ ਕਰਦੇ ਹਨ।

(ਖਤ ਉਤੇ ਸਲਾਹ ਲੈਣ ਵਾਲੇ 10 ਪੌਂਡ ਨਾਲ ਭੇਜਣ)

- ਲੱਕੀ-ਸਟੋਨ ਲੈਣ ਵਾਸਤੇ ਆਪਣੀ ਜਨਮ ਤਾਰੀਕ ਅਤੇ ਪੈਦਾਇਸ਼ ਦਾ ਸਮਾਂ ਜ਼ਰੂਰ ਲਿਖੋ ਜਾਂ ਨਾਲ ਲਿਆਵੋ।
- ਤੁਹਾਡੇ ਉਤੇ ਜੇ ਕਿਸੇ ਨੇ ਕੁਝ ਕੀਤਾ ਹੋਇਆ ਹੈ, ਤਾਂ ਉਸ ਦਾ ਉਪਾਓ ਸਾਡੇ ਪਾਸ ਹੈ।

ਮਿਲਣ ਦਾ ਸਮਾਂ 11.00 ਸਵੇਰ ਤੋਂ 1.45 ਦੁਪਹਿਰ ਤਕ (ਫੂਨ ਵੀ ਏਸੇ ਸਮੇਂ ਕੀਤਾ ਜਾਵੇ)।

---

(ਸਫਾ 27 ਦੀ ਬਾਕੀ)

ਲਈ ਬਿਧ ਬਣਾਉਂਦੀ. ਉੱਥੇ ਉਹ ਮਨ ਦੀ ਅੱਚਵੀ ਤੋਂ ਵੀ ਸੁਰਖ਼ਰੂ ਹੋਣ ਦੀ ਨਾਕਾਮ ਕੋਸ਼ਿਸ਼ ਕਰਦੀ। ਕੁੜੀ ਸਮਝਦੀ ਸੀ ਮੁੰਡੇ ਨਾਲ ਉਸ ਦੀ ਸੱਚੀ ਤੇ ਸਦੀਵੀ 'ਮੁਹੱਬਤ' ਹੈ।

ਟੀਮ ਨੇ ਕੁੜੀ ਨੂੰ ਉਸ ਮੁੰਡੇ ਦੇ ਗੈਰ ਜ਼ਿੰਮੇਵਾਰਾਨਾ ਰਵਈਏ ਬਾਰੇ ਸਮਝਾਇਆ ਅਤੇ ਉਨ੍ਹਾਂ ਦੀ 'ਮੁਹੱਬਤ' ਦੇ ਥੋਥ ਬਾਰੇ ਦਸਦਿਆਂ ਕਾਇਲ ਕੀਤਾ ਕਿ ਉਨ੍ਹਾਂ ਦਾ ਰਿਸ਼ਤਾ ਚੇਤੰਨ ਅਤੇ ਦੁਵੱਲੀ ਡੂੰਘੀ ਸਮਝਦਾਰੀ ਤੇ ਨਹੀਂ ਟਿਕਿਆ ਹੋਇਆ। ਇਹ ਸਿਰਫ ਲਿੰਗ ਸੰਬੰਧਾਂ ਦਾ ਵਿਗਾੜ ਸੀ। ਉਸ ਨੂੰ ਦੌਰਿਆਂ ਦਾ ਆਸਰਾ ਨਹੀਂ ਲੈਣਾ ਚਾਹੀਦਾ। ਬੀਤੇ ਨੂੰ ਮਨ ਤੋਂ ਖ਼ਰਚ ਕੇ ਨਵੇਂ ਸਿਰਿਓਂ ਜ਼ਿੰਦਗੀ ਸ਼ੁਰੂ ਕਰਨੀ ਚਾਹੀਦੀ ਹੈ। ਅਤੇ ਆਪਣੇ ਭਵਿੱਖ ਬਾਰੇ ਸੋਚਣਾ ਚਾਹੀਦਾ ਹੈ। ਉਸਾਰੂ ਸਾਹਿਤ ਨਾਲ ਰਾਫਤਾ ਰਖਣ ਦੀ ਨਸੀਹਤ ਵੀ ਦਿੱਤੀ। ਕੁੜੀ ਵਿਚਾਰ ਮਸ਼ਵਰੇ ਤੋਂ ਬਾਅਦ ਇਹ ਯਕੀਨ ਦੇ ਕੇ ਵਿਦਾ ਹੋਈ ਕਿ ਉਹ ਅਗੇ ਤੋਂ ਬੀਮਾਰ ਹੋਣ ਜਾਂ ਦੌਰਿਆਂ ਦਾ ਜਾਂ ਭੁੱਖੀ ਰਹਿਣ ਦਾ ਬਹਾਨਾ ਨਹੀਂ ਕਰੇਗੀ। ਅਤੇ ਮਾਪਿਆਂ ਨੂੰ ਬਿਨਾਂ ਵਜਾ ਪ੍ਰੇਸ਼ਾਨ ਨਹੀਂ ਹੋਣ ਦੇਵੇਗੀ।.....ਅੱ ੀ ਤਕ ਉਸ ਘਰ 'ਚੋਂ ਕੁੜੀ ਨੂੰ ਦੁਬਾਰਾ ਦੌਰੇ ਪੈਣ ਦੀ ਖਬਰ ਨਹੀਂ ਆਈ।

# ਤਵੀਤ ਧਾਗੇ ਕਰਨ ਵਾਲਾ, ਕਾਲੇ ਜਾਦੂ ਦਾ ਇਲਮ ਰੱਖਣ ਵਾਲਾ ਪਖੰਡੀ ਰਿਸ਼ੀ



ਰਿਸ਼ੀ ਜੀ ਜਨਤਾ ਦੀ ਸੇਵਾ ਵਿਚ ਹਾਜਰ ਹਨ । ਮਿਲਣ ਦੀ ਫੀਸ ਨਹੀ ਲੈਂਦੇ ।



ਇਹਨਾਂ ਨੂੰ ਕੁਦਰਤ ਨੇ ਜਾਂਤ੍ਰਿਕ (ਤਾਗੇ, ਤਬੀਤਾਂ ਆਦਿ) ਮਾਂਤ੍ਰਿਕ (ਪਾਠ ਪੂਜਾ ਆਦਿ) ਤਾਂਤ੍ਰਿਕ (ਜਾਦੂ, ਟੂਣਾ, ਭੂਤ ਪ੍ਰੇਤ ਅਤੇ ਕਾਲਾ ਇਲਮ ਆਦਿ) ਦੇ ਭੈੜੇ ਅਸਰ ਨੂੰ ਠੀਕ ਕਰਨ ਦੀ ਅਪਾਰ ਸ਼ਕਤੀ ਬਖਸ਼ੀ ਹੈ । ਜੋ ਲੋਕ ਜਾਦੂ, ਟੂਣੇ, ਮੜੀਆਂ ਮਸਾਣਾ ਆਦਿ ਭੈੜੇ ਕਰਮਾਂ ਵਿਚ ਵਿਸ਼ਵਾਸ ਰੱਖਦੇ ਹਨ, ਉਹਨਾਂ ਨੂੰ ਇਹਨਾਂ ਭੈੜੇ ਕਰਮਾਂ ਤੋਂ ਹਟਾ ਕੇ ਆਪਣੇ-ਆਪਣੇ ਧਰਮ ਨੂੰ ਮੰਨਣ ਦੀ ਪ੍ਰੇਰਣਾ ਦਿੱਤੀ ਜਾਂਦੀ ਹੈ ਤਾਂ ਜੋ ਹਿੰਦੂ ਮੰਦਿਰ ਵਿਚ, ਮੁਸਲਮਾਨ ਮਸਜਿਦ ਵਿਚ, ਕਰਿਸ਼ਚਨ ਨੂੰ ਗਿਰਜੇ ਘਰ ਵਿਚ ਅਤੇ ਸਿੱਖਾਂ ਨੂੰ ਗੁਰਦਵਾਰੇ ਵਿਚ (ਮਹਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ਵਾਸ਼ ਵਿਚ) ਪੂਰਣ ਵਿਸ਼ਵਾਸ ਰੱਖਣ ਦੀ ਪ੍ਰੇਰਣਾ ਦਿੱਤੀ ਜਾਂਦੀ ਹੈ ਜੋ ਲੋਗ ਜਾਦੂ ਟੂਣੇ ਵਰਗੇ ਭੈੜੇ ਕਰਮਾਂ ਤੋਂ ਪੀੜਤ ਹਨ, ਉਹਨਾਂ ਨੂੰ ਠੀਕ ਕਰ ਕੇ ਆਪਣੇ-ਆਪਣੇ ਧਰਮ ਵਿਚ ਸਿੱਧੇ ਰਾਹ ਲਗਾਇਆ ਜਾਂਦਾ ਹੈ ।

ਇਸ ਤੋਂ ਇਲਾਵਾ ਰਿਸ਼ੀ ਜੀ ਬਹੁਤ ਰੋਗਾਂ ਨੂੰ ਠੀਕ ਕਰਨ ਦੀ ਯੋਗਤਾ ਰੱਖਦੇ ਹਨ । ਜਿਵੇਂ ਜੜ੍ਹੀ ਬੂਟੀਆਂ ਰਾਹੀਂ, ਮੁਟਾਪੇ ਅਤੇ ਸੋਕੇ ਦਾ ਇਲਾਜ, ਗਠੀਆ ਅਤੇ ਜੋੜਾਂ ਦਾ ਰੋਗ, ਹਿਸਟੀਰੀਆ (ਦੋਰੇ), ਪੁਰਾਣੀ ਖਾਂਸੀ, ਦਮਾ (ਸਾਹ ਦੀ ਕਸਰ), ਸਿਰ ਦਰਦ ਅਤੇ ਕਮਰ ਦਰਦ ਹਰ ਕਿਸਮ, ਨਜ਼ਲਾ, ਜ਼ੁਕਾਮ, ਅਧਰੰਗ, ਚਮੜੀ ਦੀਆਂ ਬੀਮਾਰੀਆਂ, ਬਵਾਸੀਰ, ਗੁਪਤ ਰੋਗ, ਘਬਰਾਹਟ ਹਰ ਕਿਸਮ (ਨਰਵਸਨੈਸ), ਹਰ ਤਰ੍ਹਾਂ ਦੀ ਗਸ਼ੀ (ਮਿਰਗੀ) ਦਾ ਇਲਾਜ ਕੀਤਾ ਜਾਂਦਾ ਹੈ । ਲੜਕੇ ਹੋਣ ਦੀ ਖਾਹਿਸ਼, ਜਾਂ ਉਲਾਦ ਨਾ ਹੁੰਦੀ ਹੋਵੇ, ਦੀ ਦਵਾਈ ਦਿਤੀ ਜਾਂਦੀ ਹੈ । ਯੋਗਾ ਪਰੇਸ਼ਰ ਥੈਰਪੀ ਨਾਲ ਸਰੀਰ ਦੇ ਜੋੜਾਂ ਅਤੇ ਧਰਨ ਆਦਿ ਦੇ ਨੁਕਸ ਠੀਕ ਕੀਤੇ ਜਾਂਦੇ ਹਨ । ਇਸ ਤੋਂ ਇਲਾਵਾ ਪਤੀ-ਪਤਨੀ ਦੇ ਝਗੜੇ, ਬੱਚਿਆਂ ਅਤੇ ਮਾਂ-ਬਾਪ ਦੇ ਆਪਸੀ ਝਗੜੇ, ਬੱਚਿਆਂ ਅਤੇ ਮਾਂ-ਬਾਪ ਦੇ ਆਪਸੀ ਝਗੜੇ, ਕੋਈ ਪਿਆਰਾ ਜਾਂ ਸਬੰਧੀ ਜਾਂ ਬੱਚਾ ਆਦਿ ਘਰੋਂ ਭੱਜ ਜਾਵੇ, ਜਾਂ ਦੁਸ਼ਮਣ ਬਣ ਜਾਏ । ਅਸੀਂ ਜਿਹਨਾਂ ਨੇ ਰਿਸ਼ੀ ਜੀ ਦੀ ਇਸ ਅਖਬਾਰ ਵਿਚ ਮਸ਼ਹੂਰੀ ਕੱਢੀ ਹੈ, ਐਸੇ ਕੰਮ ਠੀਕ ਹੁੰਦੇ ਦੇਖੇ ਹਨ । ਜੋ ਆਪ ਵੀ ਇਥੇ ਆ ਕੇ ਦੇਖੋਗੇ ।

ਸ਼ਾਸਤਰਾਂ ਆਦਿ ਦੇ ਅਨੁਸਾਰ ਜੇ ਗ੍ਰਹਿ ਠੀਕ ਨਾ ਹੋਣ, ਜਾਂ ਹੱਥਾਂ ਦੀਆਂ ਰੇਖਾਵਾਂ ਆਦਿ ਦੇ ਫਲ ਮਾੜੇ ਹੋਣ ਤਾਂ ਧੰਦੇ ਵਿਚ ਰੁਕਾਵਟ, ਦੁਸ਼ਮਣ, ਦੁਸ਼ਮਣਾਂ ਦੀ ਗਿਣਤੀ, ਹਰ ਕੰਮ ਵਿਚ ਵਿਘਨ ਪਵੇ ਆਦਿ ਮਾੜੇ ਫਲ ਹੁੰਦੇ ਹਨ । ਇਸ ਲਈ ਨਗਾਂ (ਰਤਨਾਂ) ਰਾਹੀਂ, ਪਾਠ ਪੂਜਾ ਰਾਹੀਂ ਤਾਮਰ ਪੱਤਰਾ ਦੀ ਅਪਾਰ ਸ਼ਕਤੀ ਨਾਲ ਐਸ਼ੇ ਇਲਾਜ ਕੀਤੇ ਜਾਂਦੇ ਹਨ ।

ਸੰਸਾਰ ਨੂੰ ਇਹ ਸੁਨੇਹਾ ਪਹੁੰਚਾਉਣ ਲਈ ਅਸੀਂ ਰਿਸ਼ੀ ਜੀ ਹੁਣਾ ਤੋਂ ਲਿਖਣ ਦੀ ਆਗਿਆ ਲਈ ਹੈ । ਆਪ ਸਭ ਭਾਗਾ ਵਾਲੇ ਹੋ, ਜੋ ਘਰ ਬੈਠੇ ਹੀ ਰਿਸ਼ੀ ਜੀ ਦਾ ਪਤਾ ਚੱਲਿਆ ਹੈ ਅਤੇ ਆਪ ਵੀ ਰਿਸ਼ੀ ਜੀ ਤੋਂ ਆਪਣੀਆਂ ਮੁਸ਼ਕਲਾਂ ਹੱਲ ਕਰਵਾਓ ।

ਇਸ ਲਈ ਜੋ ਵੀ ਤੁਹਾਡੇ ਫੂਨ ਦਾ ਜਵਾਬ ਦੇਵੇ, ਉਸ ਨਾਲ ਰਿਸ਼ੀ ਜੀ ਨੂੰ ਮਿਲਣ ਦਾ ਸਮਾਂ ਪੱਕਾ ਕਰ ਕੇ ਮਿਲ ਸਕਦੇ ਹੋ । ਭਾਵ ਰਿਸ਼ੀ ਜੀ ਫੂਨ ਤੇ ਗੱਲ ਨਹੀਂ ਕਰਦੇ ਅਤੇ ਮਰੀਜ਼ (ਦੁਖੀ) ਨੂੰ ਆਪਣੀ ਸਰਜਰੀ ਵਿਚ ਕੱਲੇ ਕੱਲੇ ਨੂੰ ਮਿਲਦੇ ਹਨ ।



# ਸੰਪਾਦਕ ਦੀ ਡਾਕ

ਮੈਂ ਬਲਵਿੰਦਰ ਸਿਘ ਬਰਨਾਲਾ ਦੀ ਲਿਖੀ ਕਿਤਾਬ 'ਮਨਰੋਗ—ਕਾਰਨ ਤੇ ਇਲਾਜ' ਪੜ੍ਹੀ । ਪੜ੍ਹ ਕੇ ਮਨ ਨੂੰ ਬਹੁਤ ਖੁਸ਼ੀ ਹੋਈ । ਇਹ ਕਿਤਾਬ ਬਹੁਤ ਹੀ ਸੁੰਦਰ ਢੰਗ ਨਾਲ ਲਿਖੀ ਗਈ ਹੈ । ਮਾਨਸਿਕ ਰੋਗੀਆਂ ਨੂੰ ਹੋਰ ਵਧੀਆ ਢੰਗ ਨਾਲ ਠੀਕ ਕਰਨ ਲਈ ਇਹ ਪੂਰੀ ਸਹਾਇਤਾ ਕਰਦੀ ਹੈ । ਜਦੋਂ ਇਹ ਕਿਤਾਬ ਮਾਨਸਿਕ ਰੋਗੀ ਪੜ੍ਹਦਾ ਹੈ ਤਾਂ ਉਸਦਾ ਅੱਧਾ ਰੋਗ ਕਿਤਾਬ ਪੜ੍ਹਦੇ ਹੀ ਠੀਕ ਹੋ ਜਾਂਦਾ ਹੈ । ਮੈਨੂੰ ਪੂਰੀ ਉਮੀਦ ਹੈ ਕਿ ਤੁਸੀਂ ਇਸ ਤਰ੍ਹਾਂ ਦੀਆਂ ਹੋਰ ਕਿਤਾਬਾਂ ਜਲਦੀ ਹੀ ਲਿਖੋਗੇ ਅਤੇ ਪਾਠਕਾਂ ਤਕ ਪੁਜਦੀਆਂ ਕਰੋਗੇ । ਤਰਕਸ਼ੀਲ ਸੁਸਾਇਟੀ ਦੀ ਮੈਂਬਰਸ਼ਿਪ ਕਿਸ ਤਰ੍ਹਾਂ ਲਈ ਜਾ ਸਕਦੀ ਹੈ, ਧੰਨਵਾਦ ਸਹਿਤ ।

ਆਪਦਾ ਸ਼ੁਭਚਿੰਤਕ
ਡਾ. ਨਰਿੰਦਰਪਾਲ ਸਿੰਘ B.E.M.S.
ਨਿਊ ਟਾਊਨ, ਮੋਗਾ,
ਫਰੀਦਕੋਟ ।

ਤਰਕਸ਼ੀਲ ਮੇਗਜ਼ੀਨ ਬਹੁਤ ਵਧੀਆ ਰਸਾਲਾ ਹੈ । ਪਰ ਕੇਸ ਰਿਪੋਰਟਾਂ ਅਕਸਰ ਇਕੋ ਜਿਹੀਆਂ ਹੁੰਦੀਆਂ ਹਨ । ਕੇਸ ਰਿਪੋਰਟ ਭਾਵੇਂ ਵਿਗਿਆਨਿਕ ਰਚਨਾ ਹੀ ਹੁੰਦੀ ਹੈ ਪਰ ਫਿਰ ਵੀ ਇਸ ਵਿਚ ਦਿਲਚਸਪੀ ਅਤੇ ਉਤਸੁਕਤਾ ਵਧਾਉਣ ਵਾਲਾ ਅੰਗ ਵੀ ਜ਼ਰੂਰ ਹੋਣਾ ਚਾਹੀਦਾ ਹੈ । ਹਰ ਕੇਸ ਰਿਪੋਰਟ ਆਪਣ ਆਪ ਵਿਚ ਨਵਾਂ ਗਿਆਨ ਰਖਦੀ ਹੋਵੇ, ਹਰ ਵਾਰ ਕਿਸੇ ਨਵੀਂ ਗੁੰਝਲ ਨੂੰ ਖੋਲ੍ਹੇ ।

ਗੁਸਤਾਖੀ ਮੁਆਫ !

ਤੁਹਾਡਾ ਹਿੱਤੂ
ਸਮਰਾਟ ਰਸ਼ਮ
ਪਿੰਡ ਤੇ ਡਾਕਖਾਨਾ, ਰੁੜਕਾਕਲਾ,
ਵਾਇਆ, ਮੁਲਾਪੁਰ, ਜ਼ਿਲ੍ਹਾ ਲੁਧਿਆਣਾ ।

ਸਤਿਕਾਰ ਯੋਗ ਸੰਪਾਦਕ ਜੀ,

ਮੈਂ ਆਪ ਜੀ ਦਾ ਰਸਾਲਾ "ਤਰਕਸ਼ੀਲ" ਆਮ ਤੌਰ ਤੇ ਪੜ੍ਹਦਾ ਰਹਿੰਦਾ ਹਾਂ । ਇਸ ਵਿਚ ਜਿੱਥੇ ਭੋਲੇ ਭਾਲੇ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਛੁਟਕਾਰਾ ਪਾਉਣ ਲਈ ਸੁਝਾਅ ਦਿੱਤੇ ਜਾਂਦੇ ਹਨ, ਉੱਥੇ ਆਪ ਵਲੋਂ ਭਾਵ ਸੋਸਾਇਟੀ ਵਲੋਂ ਕੀਤੀਆਂ ਜਾਂਦੀਆਂ ਸਰਗਰਮੀਆਂ ਬਾਰੇ ਵੀ ਲਿਖਿਆ ਜਾਂਦਾ ਹੈ । ਤੁਹਾਡਾ ਰਸਾਲਾ ਅੱਜ ਦੇ ਯੁੱਗ ਵਿਚ ਜਦੋਂ ਕਿ ਸਾਰਾ ਸਮਾਜ ਧਰਮ, ਜਾਤ ਪਾਤ ਅਤੇ ਹੋਰ ਵਹਿਮਾਂ ਭਰਮਾਂ ਵਿਚ ਡੁੱਬਿਆ ਪਿਆ ਹੈ ਤਾਂ ਇਹ ਬਹੁਤ ਹੀ ਵਧੀਆ ਭੂਮਿਕਾ ਨਿਭਾ ਰਿਹਾ ਹੈ । ਇਸ ਵਿਚ ਵਿਗਿਆਨ ਦੇ ਅਧਾਰ ਤੇ ਹੀ ਲੇਖ ਪ੍ਰਕਾਸ਼ਿਤ ਕਰਦੇ ਹੋ । ਜੋ ਬਹੁਤ ਹੀ ਜਾਣਕਾਰੀ ਭਰਪੂਰ ਹੁੰਦਾ ਹੈ ।

ਆਪ ਜੀ ਦਾ ਸ਼ੁਭ ਚਿੰਤਕ,
ਹਰਿੰਦਰ ਸਿੰਘ ਭੁੱਲਰ ।

ਸਤਿਕਾਰ ਯੋਗ ਸੰਪਾਦਕ ਸਾਹਿਬ,
ਸਤਿਕਾਰ ਪੁੱਜੇ ।

ਤੁਹਾਡਾ ਪਰਚਾ ਮਿਲਿਆ ਹੈ । ਬੜੀ ਖੁਸ਼ੀ ਹੋਈ ਹੈ ਕਿ ਪੰਜਾਬ ਦੀ ਧਰਤੀ ਤੇ ਵੀ ਇਨਕਲਾਬ ਆਇਆ ਹੈ । ਇਹੋ ਜਿਹਾ ਪਰਚਾ ਹਰ ਘਰ ਵਿਚ ਪੁੱਜਣਾ ਚਾਹੀਦਾ ਹੈ ।

ਔਰਤਾਂ ਅੰਧ-ਵਿਸ਼ਵਾਸੀ ਕਿਉਂ ਹਨ, ਇਹਦੇ ਲਈ ਜ਼ਿਆਦਾ ਸਾਡਾ ਸਮਾਜ ਹੀ ਜਿੰਮਵਾਰ ਹੈ । ਪਹਿਲਾਂ ਤਾਂ ਮਾਪੇ ਹੀ ਧੀਆਂ ਦੇ ਦਿਲਾਂ ਵਿਚ ਹੀਣ-ਭਾਵਨਾ ਪੈਦਾ ਕਰਦੇ ਹਨ ਤੇ ਫੇਰ ਇਹ ਮਰਦ ਪ੍ਰਧਾਨ ਸਮਾਜ ਤੇ ਸਹੁਰੇ, ਜਿਨ੍ਹਾਂ ਦੁੱਖਾਂ ਚੋਂ ਔਰਤਾਂ ਨੂੰ ਲੰਘਣਾ ਪੈਂਦਾ ਹੈ, ਇਹ ਕੋਈ ਛੁਪੀ ਹੋਈ ਗੱਲ ਨਹੀਂ । ਇਹ ਸਾਰਾ ਕੁਝ ਮਿਲ ਮਿਲਾ ਕੇ ਔਰਤ ਨੂੰ ਐਨਾ ਕਮਜ਼ੋਰ ਕਰ ਦਿੰਦਾ ਹੈ ਕਿ ਉਹ ਇਹੋ ਜਿਹੇ ਅੰਧ ਵਿਸ਼ਵਾਸ਼ਾਂ ਵਿਚ ਯਕੀਨ ਕਰਨ ਲੱਗ ਪੈਂਦੀ ਹੈ ।

ਇਸ ਕੰਮ ਲਈ ਤੁਹਾਡੇ ਵਰਗੇ ਵੀਰਾਂ ਦੀ ਤੇ ਤਰਕਸ਼ੀਲ ਪਰਚਿਆਂ ਦੀ ਲੋੜ ਹੈ । ਜਾਤ ਪਾਤ, ਧਰਮ ਤੇ ਮਜ਼੍ਹਬ ਤੋਂ ਉਧਰ ਉੱਠ ਕੇ ਵਿਦੇਸ਼ਾਂ ਵਾਂਗ ਔਰਤ ਨੂੰ ਬਰਾਬਰਤਾ ਦਾ ਹੱਕ ਦਿੱਤਾ ਜਾਵੇ ਤੇ ਉਹਦੇ ਜਨਮ ਤੇ ਵੀ ਖੁਸ਼ੀ ਕੀਤੀ ਜਾਏ ਤਾਂ ਹੀ ਔਰਤ ਇਸ ਦਲਦਲ ਚੋਂ ਬਾਹਰ ਨਿਕਲ ਸਕਦੀ ਹੈ । ਔਰਤ ਦੀ ਮਾਨਸਿਕ ਦਸ਼ਾ ਦਾ ਜਿੰਮੇਵਾਰ ਇਹ ਸਮਾਜ ਤੇ ਸਾਡੇ ਖੋਖਲੇ ਰੀਤੀ ਰਿਵਾਜ਼ ਹਨ ।

ਸ਼ੁਭ ਕਾਮਨਾਵਾਂ ।

ਅੰਮ੍ਰਿਤ ਕੌਰ ਯੂ. ਕੇ. ਲੰਡਨ ।

# ਸਾਡੀ ਉੱਚ ਵਿਦਿਆ

(ਪਾਠਕ-ਵਿਚਾਰ ਮੰਚ ਤਹਿਤ ਜਿੱਥੇ ਇਸ ਅੰਕ ਵਿਚ ਸਾਡੀ ਵਿਦਿਆ ਪ੍ਰਣਾਲੀ ਨੂੰ ਪਾਠਕਾਂ ਵਲੋਂ ਵੱਖ ਵੱਖ ਪੱਖਾਂ ਤੋਂ ਵਿਚਾਰਿਆ ਗਿਆ ਹੈ ਉਥੇ ਅਸੀਂ ਸਾਡੀ ਉੱਚ ਵਿਦਿਆ ਬਾਰੇ, ਖੇਤੀ ਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਸ੍ਰੀ ਅਮਰਜੀਤ ਗਰੇਵਾਲ ਦੀ ਕਿਤਾਬ—ਪੰਜਾਬੀ ਸਭਿਆਚਾਰ ਦਾ ਭਵਿੱਖ ਵਿਚੋਂ ਵੀ ਕੁਝ ਵਿਚਾਰ ਪਾਠਕਾਂ ਨਾਲ ਸਾਂਝੇ ਕਰ ਰਹੇ ਹਾਂ। ਇਸ ਵਿਚ ਉਹਨਾਂ ਨੇ ਦਰਸਾਇਆ ਹੈ ਕਿ ਕਿਵੇਂ ਵੱਡੇ ਵੱਡੇ ਵਿਦਵਾਨਾਂ ਵਲੋਂ ਆਮ ਪੰਜਾਬੀ ਜਨ-ਜੀਵਨ ਤੋਂ ਟੁੱਟ ਕੇ ਕੀਤਾ ਜਾ ਰਿਹਾ ਖੋਜ ਦਾ ਕੰਮ ਲੋਕਾਂ ਲਈ ਕੋਈ ਠੋਸ ਸਿੱਟੇ ਕਢਣ ਤੋਂ ਅਸਮਰਥ ਰਹਿੰਦਾ ਹੈ। ਜਦ ਕਿ ਇਸਦੇ ਮੁਕਾਬਲੇ ਪੈਦਾਵਾਰ ਅਤੇ ਆਮ ਲੋਕਾਂ ਨਾਲ ਜੁੜੇ ਹੋਏ ਸਾਧਾਰਣ ਅਨਪੜ੍ਹ ਮਿਸਤਰੀ ਵਧੇਰੇ ਲਾਹੇਵੰਦ ਮਸ਼ੀਨਰੀ ਬਨਾਉਣ ਵਿਚ ਕਾਮਯਾਬ ਹੋਏ ਹਨ।)

ਜੋ ਗਿਆਨ ਅਸੀਂ ਹਾਸਲ ਕਰਦੇ ਹਾਂ, ਉਹ ਸਾਰੀਆਂ ਲੋੜਾਂ ਅਤੇ ਸੁਪਨਿਆਂ ਵਿਚੋਂ ਪੈਦਾ ਨਹੀਂ ਹੁੰਦਾ, ਸਗੋਂ ਸਾਡੇ ਸੁਪਨਿਆਂ ਅਤੇ ਲੋੜਾਂ ਨੂੰ ਕੁਚਲਣ ਲਈ ਪੱਛਮੀ ਸਭਿਅਤਾ ਵਲੋਂ ਸਾਡੇ ਉਪਰ ਠੋਸਿਆ ਜਾਂਦਾ ਹੈ। ਸਾਡੀਆਂ ਯੂਨੀਵਰਸਿਟੀਆਂ ਵਿਚ ਜਿੰਨੀ ਖੋਜ ਹੋ ਰਹੀ ਹੈ, ਉਹ ਪੰਜਾਬ ਦੀਆਂ ਲੋੜਾਂ ਅਤੇ ਸੁਪਨਿਆਂ ਨੂੰ ਪੂਰਾ ਕਰਨ ਲਈ ਨਹੀਂ ਕੀਤੀ ਜਾਂਦੀ। ਸਗੋਂ ਅਸੀਂ ਲੋਕ ਪੱਛਮੀ ਦੇਸ਼ਾਂ ਵਿਚ ਛਪ ਰਹੇ ਖੋਜ ਪਰਚਿਆਂ ਵਿਚੋਂ ਕੁਝ ਸਮੱਸਿਆਵਾਂ, ਜਿਨ੍ਹਾਂ ਦੀ ਪੱਛਮੀ ਪਰਚਿਆਂ ਵਿਚ ਛਪਣ ਦੀ ਵਧੇਰੇ ਸੰਭਾਵਨਾ ਹੋਵੇ, ਨੂੰ ਚੁਣ ਕੇ ਉਹਨਾਂ ਉਪਰ ਹੀ ਕੰਮ ਸ਼ੁਰੂ ਕਰ ਦਿੰਦੇ ਹਾਂ। ਸਿਰਫ ਏਨਾ ਹੀ ਨਹੀਂ ਕਿ ਅਸੀਂ ਆਪਣੀਆਂ ਸਮੱਸਿਆਵਾਂ ਪੱਛਮੀ ਤਕਨੀਕਾਂ ਅਨੁਸਾਰ ਹੱਲ ਕਰਨ ਦੀ ਕੋਸ਼ਿਸ਼ ਕਰਦੇ ਹਾਂ, ਸਗੋਂ ਅਸੀਂ ਤਾਂ ਸਮੱਸਿਆਵਾਂ ਵੀ ਉਹਨਾਂ ਤੋਂ ਹੀ ਉਧਾਰੀਆਂ ਲੈਂਦੇ ਹਾਂ। ਸਾਡਾ ਵਿਗਿਆਨੀ ਕਿਸੇ ਸਮੱਸਿਆ ਉਪਰ ਇਸ ਲਈ ਕੰਮ ਨਹੀਂ ਕਰਦਾ ਕਿ ਉਹ ਉਸਦੇ ਲੋਕਾਂ ਦੀ, ਉਸ ਦੇ ਆਲੇ ਦੁਆਲੇ ਦੀ ਜਾਂ ਉਸਦੇ ਦੇਸ਼ ਦੀ ਸਮੱਸਿਆ ਹੈ, ਸਗੋਂ ਇਸ ਲਈ ਕਿ ਇਸ ਸਮੱਸਿਆ ਉਪਰ ਕੰਮ ਕਰਨ ਨਾਲ ਕਿਸੇ ਬਾਹਰਲੇ ਮੁਲਕ ਜਾਣ ਦਾ ਮੌਕਾ ਮਿਲ ਸਕਦਾ ਹੈ।

ਇਸੇ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਪੰਜਾਬ, ਖੇਤੀ ਮਸ਼ੀਨਰੀ ਅਪਨਾਉਣ ਵਿਚ ਸਭ ਤੋਂ ਅੱਗੇ ਹੈ। ਖੇਤਾਂ ਵਿਚ ਚਲਦੇ ਕਲਟੀਵੇਟਰ, ਡਰਿਲਾਂ, ਸਪਰੇਅਰ, ਰੀਪਰ, ਥਰੈਮਟਰ, ਹਾਰਵੈਸਟਰ ਆਦਿ ਪ੍ਰਮੁਖ ਤੌਰ ਤੇ ਪੰਜਾਬ ਦੇ ਮਿਸਤਰੀਆਂ ਦੇ ਖੁਦ ਡਿਜ਼ਾ-ਈਨ ਕਰਕੇ ਤਿਆਰ ਕੀਤੇ ਹੋਏ ਹਨ। ਇਹਨਾਂ ਦਾ ਡਿਜ਼ਾਈਨ ਅਤੇ ਨਿਰਮਾਣ ਬਿਨਾਂ ਸ਼ੱਕ ਯੂਨੀਵਰਸਿਟੀ ਜਾਂ ਕਿਸੇ ਖੋਜ ਕੇਂਦਰ ਦੇ ਇੰਜਨੀਅਰਾਂ ਨੇ ਨਹੀਂ, ਸਗੋਂ ਪੰਜਾਬ ਦੇ ਪੇਂਡੂ ਅਨਪੜ੍ਹ ਮਿਸਤਰੀਆਂ ਨੇ ਹੀ ਕੀਤਾ ਹੈ ਅਤੇ ਇਹਨਾਂ ਨੂੰ ਆਪਣੀਆਂ ਵਰਕਸ਼ਾਪਾਂ ਵਿਚ ਆਪਣੇ ਢੰਗ ਨਾਲ ਹੀ ਬਣਾ ਰਹੇ ਹਨ।

ਇਸ ਦੇ ਮੁਕਾਬਲੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਖੇਤੀ ਇੰਜਨੀਅਰਿੰਗ ਕਾਲਿਜ ਅਤੇ ਹੋਰਨਾਂ ਅਜਿਹੀਆਂ ਹੀ ਥਾਵਾਂ ਤੇ ਹੋ ਰਹੀ ਖੋਜ, ਜਿਸ ਉਪਰ ਕਰੋੜਾਂ ਰੁਪੈ ਖਰਚ ਹੋ ਰਹੇ ਹਨ, ਨੇ ਪੰਜਾਬ ਦੇ ਕਿਸਾਨਾਂ ਨੂੰ ਇਕ ਵੀ ਵਰਣਨਯੋਗ ਮਸ਼ੀਨ ਨਹੀਂ ਦਿੱਤੀ। ਸਭ ਪੇਂਡੂ ਅਨਪੜ੍ਹ ਮਿਸਤਰੀਆਂ ਦੀ ਕਰਾਮਾਤ ਹੀ ਹੈ। ਇਸ ਦੇ ਕਾਰਣ ਉਪਰ ਤਾਂ ਅਸੀਂ ਪਹਿਲੇ ਹੀ ਚਰਚਾ ਕਰ ਚੁਕੇ ਹਾਂ। ਖੋਜ ਕੇਂਦਰਾਂ ਜਾਂ ਇੰਜਨੀਅਰਿੰਗ ਕਾਲਿਜ ਦੇ ਮਾਹਿਰਾਂ ਦੀ ਖੋਜ ਸਭਿਆਚਾਰਕ ਮਾਧਿਅਮ ਵਿਚ ਨਹੀਂ ਹੋ ਰਹੀ। ਉਹ ਇਸ ਗੱਲ ਪ੍ਰਤੀ ਸੁਚੇਤ ਹੀ ਨਹੀਂ ਕਿ ਜਿਸ ਥਾਂ ਉਹਨਾਂ ਦੀ ਬਣਾਈ ਹੋਈ ਮਸ਼ੀਨ ਨੇ ਕੰਮ ਕਰਨਾ ਹੈ, ਉਥੋਂ ਦੀ ਜ਼ਮੀਨ, ਪਾਣੀ, ਜ਼ਮੀਨੀ ਮਾਲਕੀਅਤ, ਲੋਕਾਂ ਦੀ ਖੇਤੀ ਮਸ਼ੀਨਾਂ ਖ਼ਰੀਦਣ ਦੀ ਸਮੱਰਥਾ, ਕਰਜ਼ੇ ਦੀਆਂ ਸਹੂਲਤਾਂ, ਸਮਾਜ-ਆਰਥਕ-ਰਾਜਨੀਤਕ ਮਾਹੌਲ, ਜਮਾਤੀ ਢਾਂਚਾ, ਖੇਤ ਮਜ਼ਦੂਰਾਂ ਦੀ ਉਪਲਭਦੀ, ਖੇਤੀ ਦਾ ਤਕਨੀਕੀ ਵਿਕਾਸ, ਪੜ੍ਹੇ ਲਿਖੇ ਲੋਕਾਂ ਦੀ ਅਨੁਪਾਤ ਆਦਿ ਕੀ ਹੈ ਜਾਂ ਕਿਹੋ ਜਿਹੀ ਹੈ। ਕਹਿਣ ਤੋਂ ਭਾਵ ਹੈ ਕਿ ਅਗਰ ਕਰੜਾਂ ਰੁਪੈ ਖਰਚ ਕੇ ਵਾਤਾਅਨੁਕੂਲ ਪ੍ਰਯੋਗਸ਼ਾਲਾਵਾਂ ਵਿਚ ਬੈਠੇ ਅਣਥੱਕ, ਡੈਡੀਕੇਟਿਡ, ਬਹੁਤ ਹੀ ਪੜ੍ਹੇ ਲਿਖੇ, ਤਜ਼ਰਬੇਕਾਰ ਅਤੇ ਕੌਮੀ ਪੱਧਰ ਤੇ ਪੁਰਸਕਾਰਿਤ ਵਿਗਿਆਨੀ ਆਪਣੀ ਖੋਜ ਦਾ ਕੰਮ ਸਭਿਆਚਾਰਕ ਮਾਧਿਅਮ ਤੋਂ ਬਾਹਰ ਰਹਿ ਕੇ ਕਰਨਗੇ ਤਾਂ ਸਾਇਦ ਉਹ ਪੇਂਡੂ ਅਨਪੜ੍ਹ ਲੋਕਾਂ ਨਾਲੋਂ ਵੀ ਘੱਟ ਲਿਆਕਤ ਅਤੇ ਗਿਆਨ ਦੇ ਮਾਲਕ ਰਹਿ ਜਾਣਗੇ।

| If Undelivered, Please Return | PRINTED MATTER |
|---|---|
| TARKSHIL | To |
| Post Box No. 34 | .................................................. |
| KOT KAPURA-151204 | .................................................. |
| | .................................................. |